ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਸਤੰਬਰ-ਅਕਤੂਬਰ 1996

ਦਾ ਤਰਜਮਾਨ

6/-

# ਤਰਕਸ਼ੀਲ



ਇੱਕ ਪ੍ਰਦੂਸ਼ਨ ਇਹ ਵੀ......................

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਦਾਇਰੇ

ਉਹ ਕਹਿੰਦੇ ਨੇ –
ਧਰਮ ਇੱਕ ਫਲਸਫ਼ਾ ਹੈ
ਮਨੁੱਖਤਾ ਲਈ ਢਾਲ ਹੈ
ਮੁਕਤੀ ਦਾ ਰਾਹ ਹੈ

ਮੈਂ ਪੁੱਛਦਾ ਹਾਂ –
ਜੋ ਮਨੁੱਖ ਨੂੰ ਰੰਗ, ਨਸਲ ਤੇ ਜਾਤ 'ਚ
ਵੰਡਦਾ ਹੈ
ਉਹ ਕੀ ਹੈ ?
ਇਹ ਇੱਕ ਨਸ਼ਾ
ਜੋ ਪੁਸ਼ਤ ਦਰ ਪੁਸ਼ਤ ਘੋਲਿਆ
ਸਾਡਿਆਂ ਹੱਡਾਂ 'ਚ
ਸਾਡੀਆਂ ਅੱਖਾਂ 'ਚ ਚੋਇਆ ਅੰਧ-ਵਿਸ਼ਵਾਸ
ਇਹ ਕਿਸ ਲਈ
ਢਾਲ ਵਰਗੀ ਸ਼ੈਅ ਬਣਦੈ।

ਨਸ਼ੇ 'ਚ ਲਾਏ ਦਾਇਰੇ
ਮਨੁੱਖਤਾ ਲਈ ਸੀਮਾ ਤਾਂ ਨਹੀਂ ਹੁੰਦੇ
ਢਾਲ ਨਹੀਂ ਬਣਦੇ
ਮੁਕਤੀ ਨਹੀਂ ਬਣਦੇ
ਮੁਕਤੀ ਤਾਂ ਦਾਇਰਿਆਂ ਤੋਂ ਪਾਰ ਦੀ ਚੀਜ਼ ਹੈ.

ਤੇ ਇਹ ਅੰਧ-ਵਿਸ਼ਵਾਸ
ਢਾਲ ਬਣਦੈ ਦਾਇਰਿਆਂ ਦੀ
ਇਨ੍ਹਾਂ 'ਚ ਘਿਰੀ ਜ਼ਿੰਦਗੀ ਦਾ
ਸੁਰਖ਼ਰੂ ਹੋਣਾ
ਇਨ੍ਹਾਂ ਦੀ ਪ੍ਰਕਰਮਾ ਤੋਂ
ਹਟਕੇ ਸੋਚਣਾ ਹੈ।

*ਪੂਰਨ ਕਾਉਂਕੇ*




**ਤਰਕਸ਼ੀਲ**

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ : 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਤਰਸੇਮ ਧੂਰੀ

ਮੁੱਖ ਪ੍ਰਬੰਧਕ :
ਬਿੱਟੂ ਰੁਪੇਵਾਲੀ
ਦਫ਼ਤਰ, ਤਰਕਸ਼ੀਲ ਸੁਸਾਇਟੀ ਪੰਜਾਬ।
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ।

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ : 148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਚੰਦੇ : ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ


**ਜ਼ਿੰਦਗੀ ਦਾ ਤਰਕਸ਼ੀਲ ਢੰਗ ਇਹੋ ਹੈ ਕਿ ਭਾਵੁਕਤਾ ਨੂੰ ਘਟਨਾਵਾਂ ਦੇ ਪ੍ਰਤੀਕਰਮ ਉਤੇ ਬੁਰੀ ਤਰ੍ਹਾਂ ਨਾ ਹਾਵੀ ਹੋਣ ਦਿੱਤਾ ਜਾਵੇ।**
**ਪਾਸ਼ (ਡਾਇਰੀ -25 ਅਗਸਤ 74)**

*ਸੰਪਾਦਕੀ*

# ਅਸਲੀ ਸਮਾਜ ਸੇਵਾ ਸਰੀਰ ਦਾਨ ਕਰਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਆਪਣੇ ਪਿਛਲੇ ਇਜਲਾਸਾਂ ਵਿੱਚ ਅਜਿਹਾ ਹੀ ਇੱਕ ਮਤਾ ਲਿਆਂਦਾ ਗਿਆ ਸੀ ਜਿਸ ਵਿੱਚ ਇਸਦੇ ਮੈਂਬਰਾਂ ਨੂੰ ਅਪੀਲ ਕੀਤੀ ਗਈ ਸੀ ਕਿ ਉਹ ਸਭ ਅਜਿਹੀਆਂ ਅਗਾਊਂ ਵਸੀਅਤਾਂ ਦੇਣ ਜਿਨ੍ਹਾਂ ਵਿੱਚ ਮਰਨ ਉਪਰੰਤ ਉਹਨਾਂ ਦੇ ਸਮੁੱਚੇ ਸਰੀਰ ਨੂੰ ਮਾਨਵ ਦੀ ਸੇਵਾ ਦੇ ਲੇਖੇ ਲਾਇਆ ਜਾ ਸਕੇ। ਵਿਗਿਆਨ ਵਿਚਲੀ ਵਿਸ਼ਾਲ ਤਰੱਕੀ ਨੇ ਸਰੀਰ ਵਿਗਿਆਨ ਦੇ ਸਬੰਧ ਵਿੱਚ ਅਜਿਹੀਆਂ ਸੰਭਾਵਨਾਵਾਂ ਪੈਦਾ ਕਰ ਦਿੱਤੀਆਂ ਹਨ ਕਿ ਐਕਸੀਡੈਂਟਾਂ ਦੌਰਾਨ ਮਰ ਚੁੱਕੇ ਸਰੀਰਾਂ ਦੇ ਅੰਗ ਦੂਸਰੇ ਵਿਅਕਤੀਆਂ ਦੇ ਕੰਮ ਆ ਸਕਦੇ ਹਨ। ਅੱਖਾਂ, ਗੁਰਦੇ ਆਦਿ ਤੇ ਹੁਣ ਦਿਲ ਵੀ ਬਦਲੇ ਜਾ ਸਕਦੇ ਹਨ। ਅਜਿਹਾ ਸਮਾਂ ਵੀ ਸੰਭਵ ਹੈ ਜਦ ਲੱਤਾਂ, ਬਾਹਾਂ ਅਤੇ ਸਰੀਰ ਦੇ ਸਾਰੇ ਭਾਗ ਸਮੇਤ ਦਿਮਾਗ ਦੇ ਕੰਮ ਆ ਸਕਣਗੇ। ਦੁਰਘਟਨਾਵਾਂ ਦੌਰਾਨ ਪ੍ਰਾਣ ਤਿਆਗ ਚੁੱਕੇ ਵਿਅਕਤੀਆਂ ਦੇ ਸਰੀਰਾਂ ਨੂੰ ਦਫ਼ਨਾਉਣ ਜਾਂ ਸਾੜਨ ਦੀ ਬਜਾਏ ਉਹਨਾਂ ਦੇ ਅੰਗਾਂ ਨੂੰ ਦੂਸਰਿਆਂ ਦੀ ਸੇਵਾ ਦੇ ਲੇਖੇ ਲਾਉਣ ਦੀ ਪਿਰਤ ਨੂੰ ਬਲ ਮਿਲਣਾ ਚਾਹੀਦਾ ਹੈ। ਖ਼ੂਨ ਦਾਨ ਵਾਂਗ ਇਹ ਸਭ ਕੁਝ ਹੀ ਸਮਾਜਿਕ ਸੇਵਾ ਦਾ ਅਸਲੀ ਰਸਤਾ ਹੈ। ਪਿਛਲੇ ਸਮੇਂ ਵਿੱਚ ਸ੍ਰੀ ਐਮ. ਸੀ. ਭਾਰਦਵਾਜ, ਲਾਭ ਸਿੰਘ ਚੋਟੀਆਂ, ਸੁਰਿੰਦਰ ਕੌਰ ਲੁਧਿਆਣਾ ਵੱਲੋਂ ਅਜਿਹੀਆਂ ਵਸੀਅਤਾਂ ਦਿੱਤੀਆਂ ਗਈਆਂ ਅਤੇ ਹਰ ਤਰ੍ਹਾਂ ਦੀਆਂ ਧਾਰਮਿਕ ਰਸਮਾਂ ਤੋਂ ਦੂਰ ਕਰਕੇ ਉਹਨਾਂ ਦੇ ਸਰੀਰ ਸਮੇਟੇ ਗਏ।

ਟ੍ਰਿਬਿਊਨ ਟਰਸਟ ਦੇ ਚੇਅਰਮੈਨ ਡਾ. ਚੁਟਾਨੀ ਵੱਲੋਂ ਵੀ ਲੱਗਭਗ ਇਸੇ ਤਰ੍ਹਾਂ ਦੀ ਵਸੀਅਤ ਤਿਆਰ ਕੀਤੀ ਗਈ ਸੀ ਅਤੇ ਕਿਹਾ ਗਿਆ ਸੀ ਕਿ ਉਸਦੇ ਮ੍ਰਿਤਕ ਸਰੀਰ ਨੂੰ ਸੰਸਾਰ ਦੇ ਜਿਸ ਹਿੱਸੇ ਵਿੱਚ ਵੀ ਉਹਨਾਂ ਦੀ ਮੌਤ ਹੋਵੇ, ਉੱਥੇ ਹੀ ਸਮੇਟ ਦਿੱਤਾ ਜਾਵੇ ਉਹਨਾਂ ਇਹ ਵੀ ਕਿਹਾ ਸੀ ਕਿ ਜੇ ਉਸਦੇ ਸਰੀਰ ਦੇ ਅੰਗ ਕਿਸੇ ਹੋਰ ਦੇ ਕੰਮ ਨਾ ਆ ਸਕਣ ਤਾਂ ਬਿਨਾਂ ਕਿਸੇ ਫਜ਼ੂਲ ਕਰਮਕਾਂਡਾਂ ਦੇ ਸਮੇਟਿਆ ਜਾਵੇ। ਖਾਸ ਕਰ ਬਿਜਲੀ ਦੀ ਮਸ਼ੀਨ ਦੁਆਰਾ ਸਸਕਾਰ ਕੀਤਾ ਜਾਵੇ।

ਅਸੀਂ ਚਾਹੁੰਦੇ ਹਾਂ ਕਿ ਪੁਰਾਣੀਆਂ ਰਸਮਾਂ ਅਤੇ ਕਰਮਕਾਂਡਾਂ ਤੋਂ ਉੱਪਰ ਉੱਠ ਕੇ ਉਪਰੋਕਤ ਕਿਸਮ ਦੀਆਂ ਵਸੀਅਤਾਂ ਲਿਖੀਆਂ ਜਾਣ ਤਾਂ ਕਿ ਕਿਸੇ ਦੀ ਮੁੱਕ ਚੁੱਕੀ ਜ਼ਿੰਦਗੀ ਦੂਸਰਿਆਂ ਲਈ ਚਿਰਾਗ ਬਣ ਸਕੇ।




ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਸੰਤ ਜੀ ਦੇ ਲੌਂਗ

*ਹਰੀਸ਼ ਮਲਹੋਤਰਾ ਬਰਮਿੰਘਮ*

ਭਾਰਤੀ ਲੋਕਾਂ ਵਿਚ ਸਾਧਾਂ, ਬਾਬਿਆਂ ਅਤੇ ਕਈ ਤਰਾਂ ਦੀਆਂ ਮਟੀਆ, ਮਾਤਾਵਾਂ ਨੂੰ ਪੂਜਣ ਦਾ ਬੜਾ ਰਿਵਾਜ ਹੈ। ਇਹ ਉਹਨਾਂ ਦੀ ਇਕ ਕਿਸਮ ਦੀ ਰੋਜ਼ਾਨਾ ਜਿੰਦਗੀ ਜੀਉਣ ਦਾ ਅਨਿਖੜਵਾਂ ਅੰਗ ਬਣ ਗਿਆ ਹੈ। ਬੜੇ ਘੱਟ ਭਾਰਤੀ ਹਨ ਜੋ ਇਹਨਾਂ ਰੱਬ ਦੇ ਦਲਾਲਾਂ ਨੂੰ ਲਲਕਾਰਦੇ ਹਨ ਅਤੇ ਉਹਨਾਂ ਦੇ ਢੌਂਗ ਨੂੰ ਲੋਕਾਂ ਸਾਹਮਣੇ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ। ਭਾਰਤੀ ਸਮਾਜ ਵਿਚ ਬਹੁਤੀਆਂ ਸਮਾਜਿਕ ਉਲਝਣਾਂ ਵਿਚ ਇਹ ਰੱਬ ਦੇ ਦਲਾਲ ਬੜਾ ਵੱਡਾ ਰੋਲ ਅਦਾ ਕਰਦੇ ਹਨ। ਇਹਨਾਂ ਦਾ ਧੰਦਾ ਤਰਕਹੀਣ ਅਤੇ ਗੈਰਵਿਗਿਆਨਕ ਸੋਚ ਤੇ ਚਲਦਾ ਹੈ। ਤਰਕਹੀਣ ਗੈਰਵਿਗਿਆਨਕ ਸੋਚ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਪੜ੍ਹੇ ਲੋਕਾਂ ਦੀ ਵੀ ਹੋ ਸਕਦੀ ਹੈ ਅਤੇ ਉਹਨਾਂ ਦੀ ਵੀ ਜਿਹਨਾਂ ਇਹਨਾਂ ਵਿਦਿਅਕ ਅਦਾਰਿਆਂ ਅੰਦਰ ਕੋਈ ਪੜ੍ਹਾਈ ਨਹੀਂ ਕੀਤੀ ਹੁੰਦੀ। ਬਾਬੇ, ਸਾਧ, ਬੀਬੀਆਂ ਅਤੇ ਮਾਤਾਵਾਂ ਇਸ ਤਰਕਹੀਣ ਅਤੇ ਗੈਰਵਿਗਿਆਨਕ ਸੋਚ ਦਾ ਪੂਰਾ ਲਾਹਾ ਲੈਂਦੇ ਹਨ। ਅਗਰ ਕਿਸੇ ਦੀ ਆਰਥਿਕ ਹਾਲਤ ਨਾ ਠੀਕ ਹੋਵੇ ਅਤੇ ਘਰ ਵਿਚ ਕਈ ਤਰ੍ਹਾਂ ਦਾ ਕਲੇਸ਼ ਰਹਿੰਦਾ ਹੋਵੇ ਤਾਂ ਉਹ ਇਹਨਾਂ ਬਾਬਿਆਂ ਦੇ ਜਾਲ ਵਿੱਚ ਝੱਟ ਝੱਫਿਆ ਜਾਂਦਾ ਹੈ। ਇਹ ਬਾਬੇ ਸਾਧ ਕਈ ਨੌਜਵਾਨਾਂ ਨੂੰ ਬਾਹਰਲੇ ਮੁਲਕਾਂ ਵਿਚ ਲਿਜਾ ਕੇ ਉਹਨਾਂ ਦਾ ਕਈ ਤਰ੍ਹਾਂ ਨਾਲ ਸੋਸ਼ਣ ਕਰਦੇ ਹਨ। ਉਹਨਾਂ ਦੀ ਮਜ਼ਬੂਰੀ ਦਾ ਫਾਇਦਾ ਉਠਾ ਕੇ ਉਹਨਾਂ ਦੀਆਂ ਜ਼ਿੰਦਗੀਆਂ ਨਾਲ ਖਿਲਵਾੜ ਕਰਦੇ ਹਨ। ਅਪਣੇ ਕੁਕਰਮਾਂ ਨੂੰ ਲਕੋਣ ਲਈ ਕਈ ਤਰ੍ਹਾਂ ਦੀਆਂ ਝੂਠੀਆਂ ਕਹਾਣੀਆਂ ਘੜਦੇ ਹਨ। ਇਕ ਇਸੇ ਤਰ੍ਹਾਂ ਦੇ ਮੰਨੇ ਪ੍ਰਮੰਨੇ ਸਾਧ ਦੀ ਕਰਤੂਤ ਦਾ ਮੈਨੂੰ ਪਿਛੇ ਜਹੇ ਲਿਖਤੀ ਰੂਪ ਵਿਚ ਪਤਾ ਲੱਗਾ। ਲਿਖਣ ਵਾਲਾ ਮੁਹਿੰਦਰ ਸਿੰਘ ( ਅਸਲੀ ਨਾਂ ਕੋਈ ਹੋਰ ਹੈ ) ਹੈ : ਉਹਨੇ ਸਾਧ ਸੰਗਤ ਦੇ ਚਰਨਾਂ ਵਿਚ ਇਸ ਤਰ੍ਹਾਂ ਲਿਖਿਆ ਹੈ।

ੴ ਸਤਗੁਰਿ ਪ੍ਰਸਾਦਿ

ਗੁਰੂ ਪਿਆਰੀ ਸਾਧ ਸੰਗਤ ਜੀਉ ,

ਵਾਹਿਗੁਰੂ ਕੀ ਦਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ।

ਮੇਰਾ ਨਾਮ ਮੁਹਿੰਦਰ ਸਿੰਘ ਹੈ ਅਤੇ ਸਨ 1976 ਵਿਚ ਮੈਂ ਸੰਤ ਬਾਬਾ ਜੀ (ਬਾਬੇ ਦਾ ਨਾਮ ਕਈ ਕਾਰਣਾਂ ਕਰਕੇ ਨਹੀਂ ਲਿਖ ਰਿਹਾ) ਦੇ ਅਸਥਾਨ ਜ਼ਿਲਾ ਲੁਧਿਆਣਾ ਵਿਖੇ ਪਹੁੰਚਿਆ ਸੀ। ਇਸ ਸਾਧ ਬਾਬਾ ਜੀ ਨੂੰ ਸਿੱਖ ਕੌਮ ਵਿਚ "ਸੰਤ ਜੀ" ਕਹਿ ਕੇ ਸਤਕਾਰਿਆ ਜਾਂਦਾ ਹੈ ਅਤੇ ਮੈਂ ਇਸੇ "ਸੰਤ ਜੀ" ਜੀ ਦਾ ਸੇਵਾਦਾਰ ਬਣ ਗਿਆ। ਸੇਵਾਦਾਰ ਬਨਣ ਤੋਂ ਚਾਰ ਸਾਲ ਬਾਅਦ "ਸੰਤ ਜੀ" ਨੇ ਮੇਰਾ ਵਿਆਹ ਬੀਬੀ ਕਰਮਜੀਤ ਕੌਰ (ਅਸਲੀ ਨਾਂ ਹੋਰ ਹੈ ) ਨਾਲ ਕਰ ਦਿਤਾ। ਕਰਮਜੀਤ ਕੌਰ ਪਹਿਲਾਂ ਤੋਂ ਹੀ "ਸੰਤ ਜੀ" ਦੇ ਡੇਰੇ ਵਿਚ ਰਹਿ ਰਹੀ ਸੀ। ਮੇਰਾ ਵਿਆਹ ਫਾਈਵ ਸਟਾਰ ਹੋਟਲ ਵਿਚ ਬੰਬਈ ਵਿਖੇ ਕੀਤਾ ਗਿਆ। ਉਸ ਵੇਲੇ "ਸੰਤ ਜੀ" ਅਤੇ ਉਹਨਾਂ ਦੇ ਦੋ ਸੇਵਕ ਵੀ ਉਥੇ ਹਾਜ਼ਰ ਹਨ। ਇਸ ਹੋਟਲ ਵਿਚ ਸਾਡੇ ਦੋਨ੍ਹਾਂ ਦੇ ਸਿਰ ਉਪਰ ਹੱਥ ਰੱਖ ਕੇ ਫੋਟੋ ਖਿੱਚੀਆਂ ਗਈਆਂ ਅਤੇ ਇਸ ਤੋਂ ਬਾਦ ਮੈਨੂੰ ਕਿਹਾ ਗਿਆ, "ਤੇਰਾ ਹੁਣ ਇਸ ਲੜਕੀ ਨਾਲ ਵਿਆਹ ਹੋ ਗਿਆ ਹੈ।" ਮੈਨੂੰ ਸੰਤ ਜੀ ਨੇ ਇਹ ਵੀ ਕਿਹਾ, "ਮੁਹਿੰਦਰ ਤੂੰ ਸਾਡਾ ਧਰਮ ਦਾ ਪੁੱਤਰ ਏ ਅਤੇ ਅਸੀਂ ਕਰਮਜੀਤ ਨੂੰ ਵੀ ਧਰਮ ਦੀ ਧੀ ਸਮਝਦੇ ਹਾਂ। ਇਹ ਲੜਕੀ ਬਹੁਤ ਉੱਚੀ ਸੁੱਚੀ ਹੈ ਅਤੇ ਤੂੰ ਇਸ ਨਾਲ ਗ੍ਰਹਿਸਥ ਨਹੀਂ ਕਰਨਾ। ਤੇਰਾ ਵਿਆਹ ਸਿਰਫ ਲੋਕ ਦਿਖਾਵੇ ਵਾਸਤੇ ਕੀਤਾ ਗਿਆ ਹੈ।" ਇਸ ਤੋਂ ਬਾਦ ਸੰਤ ਜੀ ਨੇ ਮੈਨੂੰ ਇਕ ਸਾਖੀ ਸੁਣਾਈ ਕਿ ਗੁਰੂ ਨਾਨਕ ਜੀ ਨੇ ਲੌਂਗ ਦੇ ਕੇ ਬੱਚੇ ਪੈਦਾ ਕੀਤੇ ਸਨ। ਅਸੀਂ ਵੀ ਇਸ ਲੜਕੀ ਉਪਰ ਇਸ ਤਰ੍ਹਾਂ ਹੀ ਮੇਹਰ ਕਰਾਂਗੇ।" ਇਸ ਤੋਂ ਬਾਦ ਕਰਮਜੀਤ ਕੌਰ ਅਤੇ "ਸੰਤ ਜੀ" ਉਸ ਹੋਟਲ ਵਿਚ ਇਕੱਠੇ ਰਹੇ।

ਸੋ ਸਾਧ ਸੰਗਤ ਜੀ, ਸਮਾਂ ਬੀਤਦਾ ਗਿਆ ਅਤੇ ਜਨਵਰੀ 1981 ਵਿਚ ਕਰਮਜੀਤ ਕੌਰ ਦੀ ਕੁਖੋਂ "ਸੰਤ ਜੀ" ਦਾ ਪਹਿਲਾ ਬੱਚਾ ਪੈਦਾ ਹੋਇਆ ਜੇਹਦਾ ਨਾਂ ਮਨਪ੍ਰੀਤ ਕੌਰ ਰੱਖਿਆ। ਇਸ ਤੋਂ ਬਾਅਦ ਮੈਨੂੰ "ਸੰਤ ਜੀ" ਨੇ ਕੈਨੇਡਾ, ਇੰਗਲੈਂਡ, ਨਿਊਜ਼ੀਲੈਂਡ ਅਤੇ ਆਸਟ੍ਰੇਲੀਆ ਸੇਵਾ ਕਰਨ ਭੇਜ ਦਿਤਾ ਤਾਂ ਕਿ ਉਥੇ ਬਣੇ ਧਾਰਮਿਕ ਅਸਥਾਨਾਂ ਦਾ ਖਿਆਲ ਰੱਖਿਆ ਜਾਵੇ। ਜਦ ਮੈਂ ਨਿਊਜ਼ੀਲੈਂਡ ਵਿਚ "ਸੰਤ ਜੀ" ਦੇ ਹੁਕਮ ਅਨੁਸਾਰ "ਸੰਤ ਜੀ" ਦੇ ਧਾਰਮਿਕ ਅਸਥਾਨ ਤੇ ਸੇਵਾ ਕਰ ਰਿਹਾ ਸੀ ਤਾਂ ਕਰਮਜੀਤ ਦੇ ਦੂਸਰੀ ਲੜਕੀ ਚੰਡੀਗੜ੍ਹ ਪੈਦਾ ਹੋਈ।

ਸੋ ਸਾਧ ਸੰਗਤ ਜੀ ਇਸ ਦਾ ਅੰਦਾਜ਼ਾ ਤੁਸੀਂ ਆਪ ਹੀ ਲਗਾ ਸਕਦੇ ਹੋ ਕਿ ਇਹ "ਸੰਤ ਜੀ" ਜੋ ਅੱਜ ਦੇ ਯੁੱਗ ਵਿਚ ਆਪਣੇ ਆਪ ਨੂੰ ਗੁਰੂ ਨਾਨਕ ਕਹਾ ਰਿਹਾ ਹੈ, ਕੀ ਇਸ ਨੇ ਲੌਂਗ ਦੇ ਕੇ ਬੱਚੇ ਪੈਦਾ ਕੀਤੇ ਹਨ ਜਾਂ ਕਰਮਜੀਤ ਕੌਰ ਨਾਲ ਗ੍ਰਹਿਸਥ ਮਾਰਗ ਧਾਰਨ ਕਰਕੇ। ਇਸ ਗੱਲ ਨੂੰ ਮੁੱਖ ਰੱਖ ਕੇ ਮੇਰਾ ਮਨ ਬੜਾ ਦੁਖੀ ਸੀ। "ਸੰਤ ਜੀ" ਦੇ ਹੋਰ ਲੜਕੀਆਂ ਨਾਲ ਵੀ ਨਜ਼ਾਇਜ਼ ਸਬੰਧ ਹਨ। ਮੈਂ ਹੋਰ ਬਰਦਾਸ਼ਤ ਨਾ ਕਰਦਾ ਹੋਇਆ 29 ਸਤੰਬਰ 1987 ਨੂੰ "ਸੰਤ ਜੀ" ਦੇ ਧਾਰਮਿਕ ਅਸਥਾਨ ਤੋਂ ਜਿਥੇ ਮੈਂ ਇਕ ਗ੍ਰੰਥੀ ਵਜੋਂ ਕੰਮ ਕਰਦਾ ਸੀ, ਗੁਰੂ ਮਾਹਰਾਜ ਅੱਗੇ ਅਰਦਾਸ ਕਰਕੇ ਕੰਮ ਛੱਡ ਦਿਤਾ।

ਸਾਧ ਸੰਗਤ ਜੀ ਮੈਂ ਹੁਣ ਤਕ ਬਹੁਤ ਮਜ਼ਬੂਰ ਸੀ ਕਿ ਮੈਂ ਤੁਹਾਨੂੰ ਕੁੱਝ ਨਹੀਂ ਦੱਸ ਸਕਿਆ। ਇਹ ਇਨਸਾਨ ਜਿਹਨੂੰ ਲੋਕ ਪਹੁੰਚਿਆ ਹੋਇਆ "ਸੰਤ" ਕਹਿੰਦੇ ਹਨ ਇਕ ਖਤਰਨਾਕ ਬਦਮਾਸ਼ ਹੈ ਜੇਹੜਾ ਕਿ ਕਿਸੇ ਵੀ ਟਾਈਮ ਕਿਸੇ ਦਾ ਖੂਨ ਕਰਵਾ ਸਕਦਾ ਹੈ। ਇਸ ਨੇ ਕੁਝ ਸਮਾਂ ਪਹਿਲਾਂ ਵੀ ਇਕ ਬੱਚੇ ਦਾ ਖੂਨ ਕੀਤਾ ਸੀ ਜਿਸਦੇ ਇਸ਼ਤਿਹਾਰ ਇੰਡੀਆ ਵਿਚ ਜਗਰਾਵਾਂ ਵਿਖੇ ਸੰਗਤਾਂ ਅੱਗੇ ਭੇਟ ਕੀਤੇ ਸਨ। ਉਸ ਇਸ਼ਤਿਹਾਰ ਉਪਰ "ਸੰਤ ਜੀ" ਅਤੇ ਬੱਚੇ ਦੀ ਫੋਟੋ ਵੀ ਸੀ। ਮੈਂ ਆਪਣੇ ਮਾਂ ਬਾਪ ਦਾ ਇਕਲੋਤਾ ਪੁੱਤਰ ਹੋਣ ਕਰਕੇ ਇਸ ਗੱਲ ਤੋਂ ਡਰਦਾ ਅਜੇ ਤਕ ਚੁੱਪ ਸੀ। ਪਰ ਹੁਣ 1989 ਵਿਚ ਜਦ ਇਸ "ਸੰਤ ਜੀ" ਦੇ ਦੋ ਹੋਰ ਸੇਵਾਦਾਰ ਪੰਜਾਬ ਤੋਂ ਆਸਟ੍ਰੇਲੀਆ ਆਏ, ਜੋ ਕਿ ਪੰਜ ਸਾਲਾਂ ਤੋਂ "ਸੰਤ ਜੀ" ਦੇ ਹੁਕਮ ਅਨੁਸਾਰ ਸੇਵਾ ਕਰਦੇ ਆ ਰਹੇ ਸਨ, ਮੈਨੂੰ ਆ ਕੇ ਮਿਲੇ ਤਾਂ ਉਹਨਾਂ ਆਪਣੀਆਂ ਦਰਦ ਭਰੀਆਂ ਕਹਾਣੀਆਂ ਸੁਣਾਈਆਂ ਤਾਂ ਮੈਂ ਇਸ "ਸੰਤ ਜੀ" ਦੀਆਂ ਕਰਤੂਤਾਂ ਦਾ ਪਰਦਾ ਸਾਧ ਸੰਗਤ ਦੇ ਸਾਹਮਣੇ ਫਾਸ਼ ਕਰਨ ਦਾ ਜੇਰਾ ਕੀਤਾ ਹੈ। ਇਹਨਾਂ ਸੇਵਾਦਾਰਾਂ ਦੇ ਨਾਂ ਬਲਵਿੰਦਰ ਸਿੰਘ ਅਤੇ ਤਰਨਜੀਤ ਸਿੰਘ (ਮਿੱਠੂ) ਹੈ ਜੋ "ਸੰਤ ਜੀ" ਦੇ ਚੱਕਰਾਂ ਵਿਚੋਂ ਬੜੀ ਮੁਸ਼ਕਲ ਨਾਲ ਨਿਕਲੇ ਹਨ। ਸਾਧ ਸੰਗਤ ਦੇ ਸਾਹਮਣੇ ਇਹ ਸਭ ਕੁਝ ਪੇਸ਼ ਕਰਨ ਦਾ ਮੇਰਾ ਮਤਲਬ ਸ਼ਿਰਫ ਇਹ ਹੈ ਕਿ ਸਾਡੇ ਵਰਗੇ ਹੋਰ ਕਈ ਨੌਜਵਾਨ ਲੜਕੇ ਅਤੇ ਲੜਕੀਆਂ ਇਸ "ਸੰਤ ਜੀ" ਦੇ ਸੇਵਾਦਾਰ ਬਣੇ ਹੋਏ ਹਨ। ਉਹਨਾਂ ਨੌਜਵਾਨਾਂ ਅਤੇ ਮੁਟਿਆਰਾਂ ਨੂੰ "ਸੰਤ ਜੀ" ਦੀਆਂ ਕਰਤੂਤਾਂ ਦਾ ਅਜੇ ਪਤਾ ਨਹੀਂ ।ਅਗਰ ਮੇਰੀ ਇਸ ਬੇਨਤੀ ਨਾਲ ਉਹ ਆਪਣਾ ਜੀਵਨ ਬਰਬਾਦ ਹੋਣ ਤੋਂ ਬਚਾ ਸਕਣ ਤਾਂ ਇਹ ਮੇਰੀ ਪ੍ਰਾਪਤੀ ਹੋਵੇਗੀ। ਮੈਂ ਆਖੀਰ ਵਿਚ ਸਾਧ ਸੰਗਤਾਂ ਦੇ ਚਰਨਾਂ ਵਿਚ ਅਰਦਾਸ ਕਰਦਾ ਕਿ ਇਸ "ਸੰਤ ਜੀ" ਦੀਆਂ ਭੈੜੀਆਂ ਆਦਤਾਂ ਨੂੰ ਨੁਕੇਲ ਪਾਈ ਜਾਵੇ ਅਤੇ ਜਲਦੀ ਤੋਂ ਜਲਦੀ ਇਸ ਗਲ ਦਾ ਨੋਟਿਸ ਲਿਆ ਜਾਵੇ।

ਸੰਗਤਾਂ ਦਾ ਦਾਸ – ਮਹਿੰਦਰ ਸਿੰਘ।"

"ਸੰਤ ਜੀ" ਵਰਗੇ ਸਾਧ ਬਾਬੇ ਆਏ ਦਿਨ ਵਲੈਤ ਵਿਚ ਵੀ ਆਏ ਰਹਿੰਦੇ ਹਨ। ਮੂਰਖ ਜਨਤਾ ਉਹਨਾਂ ਦੀਆਂ ਗੱਲਾਂ ਵਿਚ ਜਿਸ ਤਰ੍ਹਾਂ ਆ ਜਾਂਦੀ ਹੈ, ਸੁਣ ਕੇ ਹੈਰਾਨੀ ਹੁੰਦੀ ਹੈ ਕਿ ਅੱਜ ਦੇ ਯੁੱਗ ਵਿਚ ਵੀ ਲੋਕ ਇਹਨਾਂ ਦੇ ਪਿਛੇ ਲੱਗੇ ਹਨ। ਅੱਜ ਕਲ ਵਲੈਤ ਵਿਚ ਇਕ ਸਾਧ ਆਇਆ ਹੈ ਪੰਜਾਬ ਤੋਂ। ਉਹਦਾ ਕਹਿਣਾ ਹੈ ਕਿ ਅਗਰ ਕਿਸੇ ਨੂੰ ਕੋਈ ਦੀਰਘ ਰੋਗ ਵੀ ਲੱਗਾ ਹੋਵੇ ਤਾਂ ਉਹ ਉਸ ਇਨਸਾਨ ਦੀ ਫੋਟੋ ਤੋਂ ਹੀ ਉਹਦਾ ਇਲਾਜ ਕਰ ਸਕਦਾ ਹੈ। ਮੇਰੇ ਇਕ ਰਿਸ਼ਤੇਦਾਰ ਦੀ ਯਾਦਾਸ਼ਤ ਗਈ ਨੂੰ ਕਈ ਵਰ੍ਹੇ ਹੋ ਗਏ ਹਨ ਅਤੇ ਉਹਦਾ ਕੈਨੇਡਾ ਵਿਖੇ ਵੱਡੇ ਵੱਡੇ ਮਾਹਿਰਾਂ ਇਲਾਜ ਵੀ ਕੀਤਾ ਪਰ ਗਲ ਨਾ ਬਣੀ। ਹੁਣ ਮੇਰੇ ਕਈ ਰਿਸ਼ਤੇਦਾਰ ਇਸ ਸਾਧ ਬਾਬੇ ਦੁਆਲੇ ਫੋਟੋ ਲੈ ਦੇ ਹੋਏ ਫਿਰਦੇ ਹਨ ਕਿ ਇਹ "ਅਣਪੜ ਸਾਧ" ਇਲਾਜ ਕਰ ਦੇਵੇਗਾ। ਇਹ ਜਹਾਲਤ ਦੀ ਉਚਤਮ ਟੀਸੀ ਹੈ।

ਗੋਰਿਆਂ ਦੇ ਧਾਰਮਿਕ ਅਦਾਰਿਆਂ ਵਿਚ ਵੀ ਕਈ ਬਦਮਾਸ਼ੀਆਂ ਦੀਆਂ ਖਬਰਾਂ ਆਏ ਦਿਨ ਪੜ੍ਹਨ ਨੂੰ ਮਿਲਦੀਆਂ ਰਹਿੰਦੀਆਂ ਹਨ ਕਿ ਫਲਾਣੇ ਪਾਦਰੀ ਨੂੰ ਮੁੰਡੇਬਾਜ਼ੀ ਦੇ ਇਲਜ਼ਾਮ ਵਿਚ ਅੰਦਰ ਕਰ ਦਿੱਤਾ ਗਿਆ ਹੈ। ਕਈ ਵਾਰ ਸਿੱਖਾਂ ਦੇ ਗ੍ਰੰਥੀ, ਮੰਦਰਾਂ ਦੇ ਪੁਜਾਰੀ ਅਤੇ ਮਸੀਤਾਂ ਦੇ ਲੰਬੜਦਾਰ ਵੀ ਅਖਬਾਰੀ ਖਬਰਾਂ ਦੀਆਂ ਸੁਰਖੀਆਂ ਦਾ ਹਿੱਸਾ ਬਣਦੇ ਹਨ। ਮੁਹਿੰਦਰ ਸਿੰਘ ਅਤੇ ਉਹਦੇ ਸਾਥੀ ; ਕਰਮਜੀਤ ਕੌਰ ਅਤੇ ਉਹਦੀਆਂ ਸਾਥਣਾਂ ਤਾਂ ਹੋਰ ਵੀ ਬਥੇਰੀਆਂ ਹੋਣਗੀਆਂ ਜਿਹੜੀਆਂ ਇਹਨਾਂ "ਬਾਬੇ ਬੋਕਾਂ" ਦੀ ਹਵਸ ਦੀਆਂ ਰੋਜ ਸ਼ਿਕਾਰ ਹੁੰਦੀਆਂ ਹੋਣਗੀਆਂ ਪਰ ਕਈ ਮਜ਼ਬੂਰੀਆਂ ਕਾਰਣ ਗੱਲਾਂ ਬਾਹਰ ਨਹੀਂ ਆਉਦੀਆਂ। ਇਹ ਬਦਮਾਸ਼ ਅਤੇ ਨਖੱਟੂ ਕਿਸਮ ਦੇ ਸਾਧ ਬਾਬੇ ਉਹਨਾਂ ਭਲੇ ਪੁਰਸ਼ਾਂ ਦਾ ਨਾਂ ਵੀ ਬਦਨਾਮ ਕਰਦੇ ਹਨ ਜਿਹਨਾਂ ਆਪਣੇ ਸਮਿਆਂ ਵਿਚ ਆਪਣੇ ਢੰਗਾਂ ਨਾਲ ਲੋਕਾਂ ਦਾ ਭਲਾ ਕੀਤਾ ਸੀ ਅਤੇ ਕਈ ਤਰ੍ਹਾਂ ਦੇ ਦੁੱਖ ਝੱਲੇ, ਜਾਨਾਂ ਵਾਰੀਆਂ ਅਤੇ ਕੁਰਬਾਨੀਆਂ ਕੀਤੀਆਂ। ਇਸ ਜਿੱਲਣ ਵਿਚੋਂ ਨਿਕਲਣ ਦਾ ਇਕੋ ਇਕ ਇਲਾਜ ਵਿਗਿਆਨਕ ਅਤੇ ਤਰਕਸ਼ੀਲ ਸੋਚ ਹੀ ਹੈ।

– ੦ –

ਸੰਪਾਦਕੀ ਬੋਰਡ ਵੱਲੋਂ – "ਸੰਤ ਜੀ" ਦੇ ਲੌਂਗਾਂ ਦੇ ਸ਼ਿਕਾਰ ਵਿਅਕਤੀ ਨੂੰ ਚਾਹੀਦਾ ਤਾਂ ਇਹ ਸੀ ਕਿ ਉਹ ਉਸ "ਦੁਰਜਨ" ਦਾ ਨਾਂ ਵੀ ਲਿਖ ਦਿੰਦਾ ਤਾਂ ਜੋ ਉਸ ਵਰਗੇ ਹੋਰ ਭਦਰਪੁਰਸ਼ ਲੌਂਗਾਂ ਦੀ ਅਜਿਹੀ ਸਾਜਿਸ਼ ਦਾ ਸ਼ਿਕਾਰ ਨਾ ਹੋਣ। ਪਰ ਅਫਸੋਸ ਹੈ ਕਿ ਅਤਿ ਦੀ ਜਲੀਲਤਾ ਸਹਿ ਕੇ ਵੀ ਪੀੜਤ ਵਿਅਕਤੀ "ਸੰਤ" ਦਾ ਅਸਲੀ ਨਾਂ ਲਿਖਤੀ ਰੂਪ ਵਿਚ ਦੇਣ ਤੋਂ ਕੰਨੀ ਕਤਰਾ ਰਿਹਾ ਹੈ। ਹੌਂਸਲੇ ਦੀ ਅਜਿਹੀ ਘਾਟ ਕਰਕੇ ਹੀ ਉਕਤ ਕਿਸਮ ਦੇ ਦੰਭੀ ਆਪਣੀਆਂ ਕਰਤੂਤਾਂ ਦੀ ਕੋਈ ਸਜਾ ਨਹੀਂ ਪਾ ਰਹੇ।

# ਸਮਾਜ ਵਿੱਚ ਤਰਕ-ਅਧਾਰਿਤ ਰਸਮਾਂ ਦੀ ਮਹੱਤਤਾ

A Paper by
Jane Wynne Wilson

ਅਨੁਵਾਦਕ :
ਰਾਜਪਾਲ ਸਿੰਘ

ਇਹ ਪੇਪਰ ਮੈਡਮ ਜੇਨ ਵਾਈਨੀ ਵਿਲਸਨ ਵੱਲੋਂ ਦਸੰਬਰ 95 ਵਿੱਚ ਦਿੱਲੀ ਵਿਖੇ ਹੋਈ ਇੰਟਰਨੈਸ਼ਨਲ ਰੈਸ਼ਨਲਿਸਟ ਕਾਨਫਰੰਸ ਵਿੱਚ ਪੜ੍ਹਿਆ ਗਿਆ। ਮੈਡਮ ਜੇਨ ਬ੍ਰਿਟਿਸ਼ ਮਾਨਵਵਾਦੀ ਸੰਗਠਨ ਦੀ ਮੁੱਖ ਕਾਰਜਕਰਤਾ ਹੋਣ ਦੇ ਨਾਲ ਨਾਲ International Humanist & Ethical Union ਦੀ ਸਹਿ-ਪ੍ਰਧਾਨ ਵੀ ਹੈ। ਇਸ ਪੇਪਰ ਵਿੱਚ ਉਹਨਾਂ ਨੇ ਵੱਖ ਵੱਖ ਮੌਕਿਆਂ 'ਤੇ ਰਸਮਾਂ ਦੀ ਲੋੜ, ਪ੍ਰਚਲਿਤ ਧਾਰਮਿਕ ਰਸਮਾਂ ਦੇ ਬਦਲ ਵਿੱਚ ਤਰਕਸ਼ੀਲ ਰਸਮਾਂ ਚਾਲੂ ਕਰਨ ਦੀ ਮਹੱਤਤਾ ਅਤੇ ਇਸ ਸਬੰਧੀ ਇੰਗਲੈਂਡ ਵਿੱਚ ਆਪਣੇ ਤਜਰਬਿਆਂ ਦਾ ਵੇਰਵਾ ਦਿੱਤਾ ਹੈ। ਸੋ ਇਹ ਲੇਖ ਸਾਡੇ ਲਈ ਕਾਫ਼ੀ ਕੁਝ ਜਾਨਣ, ਸਮਝਣ ਅਤੇ ਸਿੱਖਣ ਲਈ ਮਸਾਲਾ ਮੁਹੱਈਆ ਕਰਦਾ ਹੈ।

ਇਸ ਲੇਖ ਵਿੱਚ ਮੈਡਮ ਜੇਨ ਦੁਆਰਾ ਪੇਸ਼ ਕੀਤੇ ਪਰਚੇ ਦਾ ਹੂ-ਬਹੂ ਅਨੁਵਾਦ ਨਹੀਂ ਕੀਤਾ ਗਿਆ ਕਿਉਂਕਿ ਇਸਦਾ ਹੂ-ਬਹੂ ਅਨੁਵਾਦ ਸਾਡੇ ਪਾਠਕਾਂ ਦੇ ਸਮਝਣ ਵਿੱਚ ਮੁਸ਼ਕਿਲ ਜਾਪਦਾ ਸੀ। ਸੋ ਇਸਦਾ ਅਨੁਵਾਦ ਕਰਦੇ ਸਮੇਂ ਕੁਝ ਫਿਕਰੇ ਛੱਡੇ ਗਏ ਹਨ, ਕੁਝ ਦੀ ਵਧੇਰੇ ਵਿਆਖਿਆ ਕੀਤੀ ਗਈ ਹੈ ਅਤੇ ਕੁਝ ਫਿਕਰਿਆਂ ਦੇ ਤੱਤ ਨੂੰ ਆਪਣੇ ਸ਼ਬਦਾਂ ਵਿੱਚ ਲਿਖਿਆ ਗਿਆ ਹੈ। ਫਿਰ ਵੀ ਇਹ ਕਰਦੇ ਵਕਤ ਪੂਰਾ ਖਿਆਲ ਰੱਖਿਆ ਗਿਆ ਹੈ ਕਿ ਇਸਦੇ ਅਰਥਾਂ ਜਾਂ ਇਸਦੀ ਮੂਲ ਭਾਵਨਾ ਦੀ ਕੋਈ ਗਲਤ ਪੇਸ਼ਕਾਰੀ ਨਾ ਹੋਵੇ।

*– ਅਨੁਵਾਦਕ*

ਜਨਮ, ਵਿਆਹ, ਮੌਤ ਅਤੇ ਅਜਿਹੇ ਹੋਰ ਮੌਕਿਆਂ ਉਤੇ, ਤਰਕਸ਼ੀਲਾਂ ਦੁਆਰਾ ਕੀਤੇ ਜਾਂਦੇ ਕਾਰਜਾਂ ਵਿੱਚ ਵੀ 'ਰਸਮ' ਵਾਲੇ ਕੁਝ ਅੰਸ਼ ਹੁੰਦੇ ਹਨ – ਚਾਹੇ ਕੁਝ ਤਰਕਸ਼ੀਲ ਇਸ ਸ਼ਬਦ ਦੀ ਵਰਤੋਂ ਕਰਨ ਤੋਂ ਹਿਚਕਿਚਾਉਂਦੇ ਹਨ। ਉਹਨਾਂ ਲਈ ਰਸਮ ਸ਼ਬਦ 'ਤਰਕਹੀਣਤਾ', ਅੰਧਵਿਸ਼ਵਾਸਾਂ ਅਤੇ ਧਾਰਮਿਕ ਕਾਰਵਾਈਆਂ ਨਾਲ ਜੁੜਿਆ ਹੋਇਆ ਹੈ, ਜਿਸਨੂੰ ਉਹ ਅਪਨਾ ਨਹੀਂ ਸਕਦੇ। ਪ੍ਰੰਤੂ ਅਸਲ ਵਿੱਚ 'ਰਸਮ' ਤਾਂ ਇੱਕ ਤਕਨੀਕੀ ਸ਼ਬਦ ਹੈ ਜੋ ਲੋਕਾਂ ਦੁਆਰਾ ਆਪਣੇ ਜੀਵਨ ਦੇ ਮਹੱਤਵਪੂਰਨ ਮੌਕਿਆਂ – ਖਾਸ ਕਰ ਜਨਮ, ਵਿਆਹ ਅਤੇ ਮੌਤ ਸਮੇਂ ਕੀਤੀਆਂ ਜਾਂਦੀਆਂ ਰਸਮੀ ਕਾਰਵਾਈਆਂ ਲਈ ਵਰਤਿਆ ਜਾਂਦਾ ਹੈ।

ਕੋਈ ਵੀ ਰਸਮ ਇੱਕ ਮੌਕਾ ਹੁੰਦੀ ਹੈ ਜਦ ਅਸੀਂ ਚੁੱਕੇ ਜਾ ਰਹੇ ਕਦਮ ਬਾਰੇ ਸੋਚ ਸਕਦੇ ਹਾਂ, ਨਿੱਜੀ ਪ੍ਰਤੀਬੱਧਤਾ ਬਣਾਉਂਦੇ ਹਾਂ, ਜਸ਼ਨ ਮਨਾਉਂਦੇ ਹਾਂ, ਭਾਵਨਾਵਾਂ ਸਾਂਝੀਆਂ ਕਰਦੇ ਹਾਂ ਅਤੇ ਪ੍ਰੀਵਾਰ ਅਤੇ ਮਿੱਤਰਾਂ ਨਾਲ ਸਾਂਝ ਦੀਆਂ ਤੰਦਾਂ ਮਜ਼ਬੂਤ ਕਰਦੇ ਹਾਂ। ਭਾਵੁਕ ਜਾਂ ਗਮਗੀਨ ਮੌਕਿਆਂ 'ਤੇ ਨਿਸ਼ਚਿਤ ਢੰਗ ਨਾਲ ਕਾਰਜ ਕਰਨੇ ਸਾਨੂੰ ਸੌਖਿਆਈ ਅਤੇ ਸਕੂਲ ਦਿੰਦੇ ਹਨ। ਇਹ ਗੱਲਾਂ ਧਾਰਮਿਕ ਅਤੇ ਗੈਰਧਾਰਮਿਕ ਦੋਹਵਾਂ ਤਰ੍ਹਾਂ ਤੇ ਵਿਅਕਤੀਆਂ 'ਤੇ ਹੀ ਲਾਗੂ ਹੁੰਦੀਆਂ ਹਨ।

ਬ੍ਰਿਟਿਸ਼ ਮਾਨਵਵਾਦੀ ਸੰਸਥਾ ਦੇ ਪਹਿਲੇ ਡਾਇਰੈਕਟਰ Harold Blackham ਮੁਤਾਬਿਕ ਰਸਮ ਉਹ ਨੁਕਤਾ ਹੈ ਜਿਥੇ ਵਿਅਕਤੀ ਦੀ ਨਿੱਜੀ ਘਟਨਾ ਦਾ ਬਾਹਰੀ ਸਮਾਜਿਕ ਸੰਸਾਰ ਨਾਲ ਮੇਲ ਹੁੰਦਾ ਹੈ। ਉਨ੍ਹਾਂ ਮੁਤਾਬਿਕ ਜਨਮ, ਵਿਆਹ ਅਤੇ ਮੌਤ ਉਹ ਜਾਤੀ ਘਟਨਾਵਾਂ ਹਨ ਜਿੰਨ੍ਹਾਂ ਦਾ ਇੱਕ ਸਮਾਜਿਕ ਚਿਹਰਾ ਹੁੰਦਾ ਹੈ। ਇਹਨਾਂ ਘਟਨਾਵਾਂ ਦੇ ਸਬੰਧ ਵਿੱਚ ਲੋਕਾਂ ਨੂੰ ਦੱਸਣ ਦੀ ਪੂਣ ਕਰਨ ਦੀ, ਅਤੇ ਸਾਂਝੇ ਤੌਰ ਤੇ ਮਾਨਣ ਆਦਿ ਦੀ ਲੋੜ ਹੁੰਦੀ ਹੈ। ਤਰਕਸ਼ੀਲ ਇਹ ਚਾਹੁੰਦੇ ਹਨ ਕਿ ਜਿੰਨ੍ਹਾਂ ਵੀ ਸਮਾਜਿਕ ਰਸਮਾਂ ਦੀ ਜਰੂਰਤ ਹੈ ਉਹਨਾਂ ਨੂੰ ਧਰਮ ਤੋਂ ਨਿਖੇੜਿਆ ਜਾਵੇ ਤਾਂ ਜੋ ਉਹਨਾਂ ਵਿੱਚ ਸਭ ਲੋਕ ਸ਼ਮੂਲੀਅਤ ਕਰ ਸਕਣੇ।

**ਕੀ ਰਸਮ ਮਨੁੱਖੀ ਲੋੜ ਹੈ** – ਸੋ Harold Blackham ਰਸਮਾਂ ਨੂੰ ਮਨੁੱਖੀ ਲੋੜ (Human Need) ਕਰਾਰ ਦਿੰਦਾ ਹੈ। ਪਰ ਮੈਂ ਰਸਮਾਂ ਨੂੰ ਮਨੁੱਖ ਦੀ ਮੂਲ ਪ੍ਰਵਿਰਤੀ (Basic Instinct) ਆਖਣਾ ਪਸੰਦ ਕਰਦੀ ਹਾਂ।

ਜਦ ਮੈਂ ਸੱਤ ਅੱਠ ਸਾਲ ਦੀ ਬੱਚੀ ਸਾਂ ਤਾਂ ਆਪਣੀ ਹਮ-ਉਮਰ ਭੈਣ ਦੇ ਨਾਲ ਰਲਕੇ ਅਸੀਂ ਉਹਨਾਂ ਪੰਛੀਆਂ ਅਤੇ ਚੂਹਿਆਂ ਦੀਆਂ ਮ੍ਰਿਤਕ ਰਸਮਾਂ ਕਰਦੇ ਸਾਂ ਜਿੰਨ੍ਹਾਂ ਨੂੰ ਸਾਡੀ ਬਿੱਲੀ ਮਾਰਕੇ ਲੈ ਆਉਂਦੀ ਸੀ। ਅਸੀ ਬਾਗ ਦੇ ਪਿਛਵਾੜੇ ਇੱਕ ਬਰਚੇ ਦੇ ਦਰਖਤ ਥੱਲੇ ਟੋਆ ਪੁੱਟਕੇ ਉਸ ਵਿਚਾਰੇ ਜਾਨਵਰ ਨੂੰ ਦਫ਼ਨਾ ਦਿੰਦੀਆਂ ਅਤੇ ਫਿਰ ਦੋਹਵੇਂ ਇੱਕ ਸੁਰ ਵਿੱਚ ਆਪਣਾ ਦੁੱਖ ਪ੍ਰਗਟ ਕਰਨ ਲਈ ਕੁਝ ਸ਼ਬਦ ਕਹਿੰਦੀਆਂ। ਨੋਟ ਕਰਨ ਵਾਲੀ ਗੱਲ ਹੈ ਕਿ ਸਾਡੇ ਦੋਹਾਂ ਵਿੱਚੋਂ ਕਿਸੇ ਨੇ ਵੀ ਕਦੇ ਦਫ਼ਨਾਉਣ ਦੀ ਰਸਮ ਵਿੱਚ ਸ਼ਮੂਲੀਅਤ ਨਹੀਂ ਕੀਤੀ ਸੀ।

ਮੈਂ ਕਹਿਣਾ ਚਾਹਾਂਗੀ ਕਿ ਰਸਮਾਂ ਬਹੁਤੇ ਲੋਕਾਂ ਲਈ



ਮਦਦਗਾਰ ਹੋ ਸਕਦੀਆਂ ਹਨ। ਇਸਦਾ ਮਤਲਬ ਇਹ ਨਹੀਂ ਕਿ ਰਸਮਾਂ ਦੀ ਹਰ ਕਿਸੇ ਨੂੰ ਜਰੂਰਤ ਹੁੰਦੀ ਹੈ। ਇਹ ਵਿਅਕਤੀ ਦੇ ਨਿੱਜੀ ਝੁਕਾਵਾਂ ਅਤੇ ਸੁਭਾਅ ਤੇ ਨਿਰਭਰ ਕਰਦਾ ਹੈ। ਬਿਨਾਂ ਸ਼ੱਕ ਬਹੁਤ ਸਾਰੇ ਮਾਨਵਵਾਦੀ ਹਨ ਜੋ ਬਿਲਕੁਲ ਹੀ ਕੋਈ ਰਸਮ ਨਹੀ ਚਾਹੁੰਦੇ।

20 ਕੁ ਸਾਲ ਪਹਿਲਾਂ ਮੈਂ ਖੁਦ ਵੀ ਅਜਿਹੇ ਲੋਕਾਂ ਵਿੱਚੋਂ ਸੀ ਜਦ ਮੈਨੂੰ ਆਪਣੀ ਇੱਕ ਬਹੁਤ ਪਿਆਰੀ ਆਂਟੀ ਨੂੰ ਦਫ਼ਨਾਉਣ ਦਾ ਪ੍ਰਬੰਧ ਕਰਨਾ ਪਿਆ ਕਿਉਂਕਿ ਉਹ ਖੁਦ ਸਾਰੀ ਜਿੰਦਗੀ ਕਿਸੇ ਨੂੰ ਨਾ ਮੰਨਣ ਵਾਲੀ (Agnostic) ਰਹੀ ਸੀ ਇਸ ਲਈ ਉਸਦੀਆਂ ਇੱਛਾਵਾਂ ਦਾ ਪਾਲਣ ਕਰਦਿਆਂ ਹੋਇਆ ਕਿਸੇ ਕਿਸਮ ਦੀ ਕੋਈ ਰਸਮ ਨਹੀਂ ਹੋਣੀ ਸੀ ; ਸਿਰਫ਼ ਉਸਦੀ ਮ੍ਰਿਤਕ ਦੇਹ ਨੂੰ ਹੀ ਠਿਕਾਣੇ ਲਗਾਉਣਾ ਸੀ। ਮੈਂ ਆਪਣੇ ਲੜਕੇ ਨਾਲ ਕਬਰਸਤਾਨ ਦੇ ਸਬੰਧਤ ਅਧਿਕਾਰੀ (Funeral Director) ਕੋਲ ਗਈ ਅਤੇ ਉਸਨੂੰ ਦੱਸਿਆ ਕਿ ਅਸੀ ਕੋਈ ਧਾਰਮਿਕ ਸੇਵਾਵਾਂ ਨਹੀ ਲੈਣੀਆਂ, ਕੋਈ ਰਸਮਾਂ ਨਹੀ ਕਰਨੀਆਂ, ਸਿਰਫ਼ ਉਸਦੀ ਮ੍ਰਿਤਕ ਦੇਹ ਨੂੰ ਸਭ ਤੋਂ ਸੌਖੇ ਤਰੀਕੇ ਨਾਲ ਠਿਕਾਣੇ ਲਗਾਉਣਾ ਹੈ, ਬਗੈਰ ਕਿਸੇ ਸ਼ੋਰ ਸ਼ਰਾਬੇ ਤੋਂ (Without any fuss)

ਉਹ ਅਧਿਕਾਰੀ ਜੋ ਕਿ ਇੱਕ ਔਰਤ ਸੀ ਸਾਡੇ ਨਜ਼ਰੀਏ ਨੂੰ ਬਿਲਕੁਲ ਨਹੀਂ ਸਮਝ ਸਕੀ ਅਤੇ ਸਾਡੇ ਪ੍ਰਤੀ ਬਹੁਤ ਹੀ ਗੈਰ-ਹਮਦਰਦਾਨਾਂ ਵਤੀਰਾ ਕੀਤਾ। ਜਦ ਮੈਂ ਉਸਨੂੰ ਦੱਸਿਆ ਕਿ ਕੋਈ ਅਫ਼ਸੋਸ ਕਰਨ ਵਾਲੇ ਇਥੇ ਨਹੀਂ ਆਉਣਗੇ ਅਤੇ ਕੋਈ ਅਰਦਾਸ ਵਗੈਰਾ ਨਹੀ ਹੋਵੇਗੀ ਤਾਂ ਉਸਨੇ ਕਿਹਾ ਕਿ ਇਸ ਸਥਿਤੀ ਵਿੱਚ ਉਹ ਕੁਝ ਢੁਕਵੇਂ ਸ਼ਬਦ ਕਹਿਣ ਲਈ ਸਥਾਨਿਕ ਪਾਦਰੀ ਨੂੰ ਬੁਲਾਵੇਗੀ। ਇਸਤੇ ਮੈਂ ਆਪਣੀ ਨਾਰਾਜ਼ਗੀ ਜਾਹਰ ਕੀਤੀ ਅਤੇ ਉਸਤੋਂ ਵਾਅਦਾ ਲਿਆ ਕਿ ਉਹ ਅਜਿਹਾ ਕੁਝ ਨਹੀਂ ਕਰੇਗੀ ਨਹੀ ਤਾਂ ਮੈਂ ਖੁਦ ਆਕੇ ਦੇਖਾਂਗੀ ਕਿ ਇਹ ਸਾਰਾ ਕੁਝ ਮੇਰੀ ਆਂਟੀ ਦੀਆਂ ਇੱਛਾਵਾਂ ਮੁਤਾਬਿਕ ਹੀ ਹੋਵੇ।

ਮੇਰਾ ਲੜਕਾ ਅਤੇ ਮੈਂ, ਪੱਥਰ-ਦਿਲ ਅਤੇ ਕਮੀਨੇ ਹੋਣ ਦੀਆਂ ਭਾਵਨਾਵਾਂ ਲੈ ਕੇ ਵਾਪਸ ਆ ਗਏ। ਇਸਤੋਂ ਬਾਅਦ ਹੋਇਆ ਇਹ ਕਿ ਇੱਕ ਪੋਸਟ-ਕਾਰਡ ਰਾਹੀ ਉਸਨੂੰ ਦਫ਼ਨਾਏ ਜਾਣ ਦੇ ਸਥਾਨ ਅਤੇ ਸਮੇਂ ਬਾਰੇ ਸੂਚਨਾ ਆ ਗਈ। ਮੈਂ ਉਸ ਦਿਨ (ਦਫ਼ਨਾਏ ਜਾਣ ਵਾਲੇ ਦਿਨ) ਇਕੱਲੀ, ਬਹੁਤ ਦੁੱਖ ਮਹਿਸੂਸ ਕਰਦੀ ਹੋਈ, ਕਲਾਕ ਵੱਲ ਦੇਖਦੀ ਰਹੀ। ਐਨੇ ਦੁੱਖ ਵਿੱਚ ਮਦਦ ਜਾਂ ਦੁੱਖ ਸਾਂਝਾ ਕਰਨ ਦੀ ਅਣਹੋਂਦ ਵਿੱਚ ਇਹ ਸਾਰਾ ਅਨੁਭਵ ਵਿਸ਼ੇਸ਼ ਤੌਰ ਤੇ ਨਿਰਾਸ਼ਾਜਨਕ ਸੀ। ਇਸਤੋਂ ਜਲਦੀ ਬਾਅਦ ਮੈਂ ਤਰਕਸ਼ੀਲ ਮ੍ਰਿਤੂ ਰਸਮਾਂ ਵਿੱਚ ਸ਼ਾਮਲ ਹੋਣ ਲੱਗ ਪਈ ਅਤੇ ਮੈਂ ਉਹਨਾਂ ਦੀ ਮਹੱਤਤਾ ਦੀ ਪੂਰੀ ਤਰ੍ਹਾਂ ਕਾਇਲ ਹਾਂ।

ਇਸਤੋਂ ਇਹ ਸਵਾਲ ਵੀ ਪੈਦਾ ਹੁੰਦਾ ਹੈ ਕਿ ਇਹਨਾਂ ਰਸਮਾਂ ਦੀ ਜਰੂਰਤ ਕਿਸਨੂੰ ਹੈ ? ਮੌਤ ਦੀਆਂ ਰਸਮਾਂ ਉਹਨਾਂ ਖਾਤਰ ਨਹੀਂ ਕੀਤੀਆਂ ਜਾਂਦੀਆਂ ਜੋ ਮਰ ਜਾਂਦੇ ਹਨ। ਜਦ ਕੋਈ ਮਰ ਜਾਂਦਾ ਹੈ ਤਾਂ ਉਸਦੀ ਕੋਈ ਮਦਦ ਨਹੀ ਹੋ ਸਕਦੀ। ਇਹ ਉਹਨਾਂ ਦੀ ਖਾਤਰ ਕੀਤੀਆਂ ਜਾਂਦੀਆਂ ਹਨ ਜਿੰਨ੍ਹਾਂ ਨੂੰ ਉਸਦੀ ਮੌਤ ਦਾ ਘੱਟ ਜਾਂ ਵੱਧ ਦੁੱਖ ਲੱਗਿਆ ਹੈ। ਇਹ ਉਹਨਾਂ ਦੀ ਲੋੜ ਹੈ ਜਿਸਨੂੰ ਪੂਰਾ ਕੀਤਾ ਜਾਂਦਾ ਹੈ। ਅਸੀਂ ਇਹ ਕਹਿਣ ਵਾਲੇ ਕੌਣ ਹਾਂ ਕਿ ਉਹਨਾਂ ਨੂੰ ਕਿਸੇ ਰਸਮ ਦੀ ਜਰੂਰਤ ਨਹੀ ਹੈ ?

**ਰਸਮਾਂ ਨੂੰ ਧਰਮ ਨਾਲੋਂ ਕਿਵੇਂ ਨਿਖੇੜਿਆ ਜਾ ਸਕਦਾ ਹੈ?**–

ਤਰਕਸ਼ੀਲ ਇਹ ਗੱਲ ਕਿਵੇਂ ਯਕੀਨੀ ਬਣਾ ਸਕਦੇ ਹਨ ਕਿ ਰਸਮਾਂ ਕਰਦੇ ਹੋਏ ਅਸੀ ਅੰਧਵਿਸ਼ਵਾਸੀ ਨੂੰ ਉਤਸ਼ਾਹਿਤ ਨਾ ਕਰ ਰਹੇ ਹੋਈਏ। ਅਸੀਂ ਇਸ ਬਾਰੇ ਕਿਵੇਂ ਯਕੀਨੀ ਹੋ ਸਕਦੇ ਹਾਂ ਕਿ ਧਾਰਮਿਕ ਲੋਕਾਂ ਵੱਲੋਂ ਕੀਤੀਆਂ ਜਾਂਦੀਆਂ ਰਸਮਾਂ ਦੇ ਬਦਲ ਵਜੋਂ ਰਸਮਾਂ ਕਰਦਿਆਂ ਹੋਇਆ ਅਸੀਂ ਤਰਕਹੀਣ ਤਾਂ ਨਹੀ ਹੋ ਜਾਂਦੇ ? ਮੈਨੂੰ ਇਹਨਾਂ ਦੋਹਵੇਂ ਸਵਾਲਾਂ ਦੇ ਜਵਾਬ ਦੇਣ ਵਿੱਚ ਕੋਈ ਮੁਸ਼ਕਿਲ ਨਹੀ ਜਾਪਦੀ।

ਪਹਿਲੀ ਗੱਲ ਤਾਂ ਜਿੰਦਗੀ ਦੇ ਜਸ਼ਨ ਮਨਾਉਣ (Celebrate ਕਰਨ) ਵਿੱਚ ਕੁਝ ਵੀ ਗਲਤ ਨਹੀ। ਮੌਤ ਬਾਅਦ ਕਲਪਿਤ ਜਿੰਦਗੀ ਅਤੇ ਅਣਹੋਏ ਰੱਬਾਂ ਦੇ ਜਸ਼ਨ ਮਨਾਉਣ ਨਾਲੋਂ ਇਸ ਜਿੰਦਗੀ ਦੇ ਜਸ਼ਨ ਮਨਾਉਣਾ ਹੀ ਤਰਕਸ਼ੀਲਤਾ ਦੇ ਅਨੁਸਾਰੀ ਹੈ।

ਬਿਨਾਂ ਸ਼ੱਕ, ਜਦ ਕੋਈ ਆਸੇ ਪਾਸੇ ਦੇ ਸੰਸਾਰ ਤੇ ਨਿਗ੍ਹਾ ਮਾਰਦਾ ਹੈ ਤੇ ਦੁੱਖ ਅਤੇ ਹਿੰਸਾ ਦਾ ਪਾਸਾਰਾ ਦੇਖਦ ਹੈ ਤਾਂ ਹਰ ਸਿਆਣਾ ਆਦਮੀ ਉਦਾਸੀ ਮਹਿਸੂਸ ਕਰਦਾ ਹੈ। ਫਿਰ ਵੀ, ਮਨੁੱਖ ਵਜੋਂ ਇਥੇ ਬਹੁਤ ਕੁਝ ਅਜਿਹਾ ਹੈ ਜਿਸ ਬਾਰੇ ਸਾਨੂੰ ਖੁਸ਼ ਹੋਣਾ ਚਾਹੀਦਾ ਹੈ। ਅਸੀ ਕਲਾ ਅਤੇ ਸੰਗੀਤ ਦੀ ਸੁੰਦਰਤਾ ਨੂੰ ਮਾਣ ਸਕਦੇ ਹਾਂ ; ਅਸੀ ਵਿਗਿਆਨ ਅਤੇ ਕੁਦਰਤੀ ਸੰਸਾਰ ਦਾ ਅਧਿਐਨ ਕਰ ਸਕਦੇ ਹਾਂ ; ਅਸੀਂ ਮਨੁੱਖੀ ਦੋਸਤੀ ਅਤੇ ਪਿਆਰ ਦਾ ਨਿੱਘ ਮਾਣ ਸਕਦੇ ਹਾਂ। ਇਹ ਬਿਲਕੁਲ ਠੀਕ, ਤਰਕਸ਼ੀਲ ਅਤੇ ਮਾਨਵਵਾਦ ਲਈ ਅਤੀ ਜਰੂਰੀ ਹੈ ਕਿ ਅਸੀਂ ਇਹਨਾਂ ਚੀਜ਼ਾਂ ਦੇ ਜਸ਼ਨ ਮਨਾਈਏ।

ਜਿੱਥੋਂ ਤੱਕ ਦੂਜਾ ਸਵਾਲ ਹੈ ਕਿ ਕੀ ਰਸਮਾਂ ਕਰਨ ਨਾਲ ਅਸੀ ਧਾਰਮਿਕ ਲੋਕਾਂ ਦੀ ਨਕਲ ਤਾਂ ਨਹੀ ਕਰ ਰਹੇ ਤਾਂ ਇਹ ਹੈਰਾਨੀਜਨਕ ਹੈ ਕਿ ਧਾਰਮਿਕ ਲੋਕ ਇਹ ਸਮਝਦੇ ਹਨ ਕਿ ਰਸਮ ਰਿਵਾਜ ਅਤੇ ਮੇਲੇ ਧਾਰਮਿਕ ਲੋਕਾਂ ਦੀ ਹੀ ਮਲਕੀਅਤ ਹਨ। ਇਕ ਮਾਨਵ-ਵਿਗਿਆਨੀ (Anthropologist) ਜਾਂ ਇਤਿਹਾਸਕਾਰ ਉਹਨਾਂ ਰਸਮਾਂ ਦੀਆਂ ਉਦਾਹਰਣਾਂ ਲੱਭ ਸਕਦਾ ਹੈ ਜੋ ਆਦਿ-ਕਾਲ

ਤੋਂ ਲੋਕਾਂ ਦੁਆਰਾ ਆਪਣੀਆਂ ਜ਼ਿੰਦਗੀ ਦੇ ਅਹਿਮ ਮੌਕਿਆਂ ਨੂੰ ਮਨਾਉਣ ਵਾਸਤੇ ਕੀਤੀਆਂ ਜਾਂਦੀਆਂ ਸਨ। ਬਿਨਾਂ ਸ਼ੱਕ ਇਹ ਰਸਮਾਂ ਬਾਅਦ ਵਿੱਚ ਧਾਰਮਿਕ ਚਰਿੱਤਰ ਅਖਤਿਆਰ ਕਰ ਲੈਂਦੀਆਂ ਹਨ ਪਰ ਇਸਦਾ ਮਤਲਬ ਇਹ ਨਹੀਂ ਕਿ ਰੀਤੀ ਰਿਵਾਜਾਂ (rites of passage) ਉਤੇ ਧਰਮਾਂ ਦਾ ਵਿਸ਼ੇਸ ਅਧਿਕਾਰ ਹੈ।

ਮਾਨਵਵਾਦੀ ਰੀਤੀਆਂ ( The Humanist rites of passage)

ਬਰਤਾਨਵੀ ਮਾਨਵਵਾਦੀ ਤਿੰਨ ਵਿਸ਼ੇਸ਼ ਮੌਕਿਆਂ ਜਨਮ, ਵਿਆਹ ਅਤੇ ਮੌਤ ਉਤੇ ਮਾਨਵਵਾਦੀ ਰਸਮਾਂ ਕਰਦੇ ਹਨ। ਇਹਨਾਂ ਤਿੰਨਾਂ ਵਿੱਚੋਂ ਮੌਤ ਦੀਆਂ ਰਸਮਾਂ ਲਈ ਸਾਡੀ ਸਭ ਤੋਂ ਵੱਧ ਲੋੜ ਪੈਂਦੀ ਹੈ ਜਦ ਕਿ ਮਾਨਵਵਾਦੀ ਢੰਗ ਨਾਲ ਵਿਆਹ ਰਸਮਾਂ ਅਤੇ ਬੱਚੇ ਦੇ ਨਾਮਕਰਣ ਆਦਿ ਦੀਆਂ ਰਸਮਾਂ ਪਹਿਲਾਂ ਹੀ ਕਾਫੀ ਹੋਣ ਲੱਗ ਪਈਆਂ ਹਨ। ਮੈਂ ਹੁਣ ਇਹਨਾਂ ਤਿੰਨਾਂ ਬਾਰੇ ਕੁਝ ਕਹਿਣਾ ਚਾਹਾਂਗੀ।

ਬੱਚੇ ਦੇ ਜਨਮ 'ਤੇ (Welcoming Ceremony) :

ਇੱਛਤ ਬੱਚੇ ਦਾ ਜਨਮ ਲਗਭੱਗ ਹਮੇਸ਼ਾਂ ਹੀ ਖੁਸ਼ੀ ਮਨਾਉਣ ਦਾ ਮੌਕਾ ਹੁੰਦਾ ਹੈ ਬੱਚੇ ਦੇ ਜਨਮ ਤੋਂ ਕੁਝ ਹਫਤੇ ਜਾਂ ਕੁਝ ਮਹੀਨੇ ਬਾਅਦ ਕੀਤੀ ਗਈ Welcoming Ceremony (ਛਟੀ) ਪ੍ਰੀਵਾਰ ਅਤੇ ਬੱਚਿਆਂ ਵਾਸਤੇ ਇੱਕ ਖੁਸ਼ੀ ਭਰਪੂਰ ਪਾਰਟੀ ਲਈ ਵਧੀਆ ਬਹਾਨਾ ਤਾਂ ਹੁੰਦਾ ਹੀ ਹੈ। ਪਰ ਇਹ ਇਸ ਤੋਂ ਵੀ ਕੁਝ ਵੱਧ ਹੁੰਦਾ ਹੈ। ਇਹ ਮਾਪਿਆਂ ਅਤੇ ਕੁਝ ਹੋਰਾਂ ਲਈ ਰਸਮੀ ਤੌਰ ਤੇ ਇਹ ਪ੍ਰਗਟਾਉਣ ਦਾ ਮੌਕਾ ਹੁੰਦਾ ਹੈ ਕਿ ਇਸ ਬੱਚੇ ਦੀ ਦੇਖਭਾਲ ਕਰਨ ਲਈ ਉਹ ਪ੍ਰਤੀਬੱਧ ਹਨ।

ਤਰਕਸ਼ੀਲਾਂ ਲਈ ਤਾਂ ਕਿਸੇ ਬੱਚੇ ਨੂੰ ਇਸ ਸੰਸਾਰ ਵਿੱਚ ਪੈਦਾ ਕਰਨ ਫੈਸਲਾ ਬਹੁਤ ਚੇਤਨ ਅਤੇ ਸੋਚਿਆ ਸਮਝਿਆ ਹੁੰਦਾ ਹੈ। 'ਵੈਲਕਮ ਸੈਰੇਮਨੀ' ਆਮ ਤੌਰ ਤੇ ਬੱਚੇ ਦੇ ਘਰ ਵਿੱਚ ਕੀਤੀ ਜਾਂਦੀ ਹੈ ਜਿਸ ਨੂੰ ਕੋਈ ਨੇੜਲਾ ਮਿੱਤਰ ਜਾਂ ਸਬੰਧੀ ਨਿਭਾਉਂਦਾ ਹੈ। ਇਸ ਮੌਕੇ ਤੇ ਕੁਝ ਸੰਗੀਤ ਅਤੇ ਕਵਿਤਾਵਾਂ ਵਗੈਰਾ ਹੁੰਦੀਆ ਹਨ। ਬੱਚੇ ਦੇ ਮਾਪੇ ਬੱਚੇ ਦੇ ਭਵਿੱਖ ਅਤੇ ਬੱਚੇ ਪ੍ਰਤੀ ਆਪਣੀ ਪ੍ਰਤੀਬਧਤਾ ਬਾਰੇ ਕੁਝ ਸ਼ਬਦ ਕਹਿੰਦੇ ਹਨ।

ਵਿਆਹ ਦੀ ਰਸਮ : ਵਿਆਹ ਦੀ ਰਸਮ ਵਿੱਚ ਅਸੀ ਦੋ ਵਿਅਕਤੀਆਂ ਦੇ ਮੇਲ ਦੀ ਖੁਸ਼ੀ ਮਨਾਉਂਦੇ ਹਾਂ ਅਤੇ ਉਸ ਜੋੜੇ ਨੂੰ ਪ੍ਰਵਾਰ, ਰਿਸ਼ਤੇਦਾਰਾਂ ਅਤੇ ਮਿੱਤਰਾਂ ਦੇ ਇਕੱਠ ਵਿੱਚ ਇਹ ਕਹਿਣ ਦਾ ਮੌਕਾ ਦਿੰਦੇ ਹਾਂ ਕਿ ਉਹ ਇੱਕ ਦੂਜੇ ਨੂੰ ਪਿਆਰ ਕਰਦੇ ਹਨ। ਅਤੇ ਇੱਕ ਦੂਜੇ ਲਈ ਸਮਰਪਿਤ ਹਨ ਅਤੇ ਉਮੀਦ ਕਰਦੇ ਹਨ ਕਿ ਉਹਨਾਂ ਦਾ ਪਿਆਰ ਅਤੇ ਵਿਆਹ ਜ਼ਿੰਦਗੀ ਭਰ ਕਾਇਮ ਰਹੇਗਾ। ਹੋਰ ਤਰਕਸ਼ੀਲ ਰਸਮਾਂ ਦੀ ਤਰਾਂ ਇਥੇ ਵੀ ਇਸ ਗੱਲ ਨੂੰ ਆਪਣੇ ਸ਼ਬਦਾਂ ਵਿੱਚ ਅਤੇ ਆਪਣੇ ਢੰਗ ਨਾਲ ਹੀ ਬਿਲਕੁਲ ਨਿੱਜੀ ਅਤੇ ਈਮਾਨਦਾਰਾਨਾ ਤੌਰ ਤੇ ਕਹਿੰਦੇ ਹਨ (ਭਾਵ ਕੋਈ ਖਾਸ ਸ਼ਬਦਾਵਲੀ ਵਿੱਚ ਕਹਿਣ ਦਾ ਬੰਧਨ ਨਹੀ ਹੁੰਦਾ ਜਿਵੇਂ ਕਿ ਚਰਚ ਜਾਂ ਰਜਿਸਟਰਾਰ ਦਫਤਰ ਵਿੱਚ ਹੁੰਦਾ ਹੈ)

ਐਸ ਸਮੇਂ ਬ੍ਰਿਟੇਨ ਵਿੱਚ ਜੋ ਕਾਨੂੰਨ ਹੈ ਉਸ ਤਹਿਤ ਅਜਿਹੇ ਮਾਨਵਵਾਦੀ ਵਿਆਹਾਂ ਨੂੰ ਕਾਨੂੰਨੀ ਮਾਨਤਾ ਪ੍ਰਾਪਤ ਨਹੀਂ ਹੈ ਸੋ ਜੋੜੇ ਨੂੰ ਇਸਦੇ ਨਾਲ ਹੀ ਵਿਆਹ-ਰਜਿਸਟਰਾਰ ਦਫਤਰ ਵਿੱਚ ਵੀ ਫਾਰਮ ਭਰਕੇ ਵਿਆਹ ਦਰਜ ਕਰਵਾਉਣਾ ਪੈਂਦਾ ਹੈ।

ਮੌਤ ਦੀ ਰਸਮ : ਮੌਤ ਦੀਆਂ ਰਸਮਾਂ ਸਮੇਂ ਅਸੀਂ ਇੱਕ ਸਤਿਕਾਰਤ ਅਤੇ ਰਸਮੀ ਤਰੀਕੇ ਨਾਲ ਇਸ ਗੱਲ ਨੂੰ ਮਨਾਉਂਦੇ ਹਾਂ ਕਿ ਇੱਕ ਜ਼ਿੰਦਗੀ ਦਾ ਸਫਰ ਪੂਰਾ ਹੋ ਗਿਆ ਹੈ ਅਸੀ ਉਸਦੀਆਂ ਯਾਦਾਂ ਅਤੇ ਗੁਣਾਂ ਨੂੰ ਸਾਂਝਾ ਕਰਦੇ ਹਾਂ ਅਤੇ ਇਸ ਤਰ੍ਹਾਂ ਅਸੀਂ ਇੱਕ ਦੂਜੇ ਦੇ ਦੁੱਖ ਨੂੰ ਘਟਾਉਣ ਵਿੱਚ ਮਦਦ ਕਰਦੇ ਹਾਂ।

ਤਰਕਸ਼ੀਲਾਂ ਲਈ ਰਵਾਇਤੀ ਧਾਰਮਿਕ ਰਸਮਾਂ ਬਹੁਤ ਨਿਰਾਸ਼ਾਮਈ ਹੁੰਦੀਆਂ ਹਨ। ਜਿਸ ਵਿਅਕਤੀ ਨੇ ਜਿਉਂਦੇ ਜੀਅ ਕੋਈ ਧਾਰਮਿਕ ਵਿਸ਼ਵਾਸ ਨਹੀਂ ਪਾਲਿਆ ਜਦ ਉਸਦੇ ਮਰਨ ਬਾਅਦ ਅਜਿਹੀਆਂ ਰਸਮਾਂ ਕੀਤੀਆਂ ਜਾਂਦੀਆਂ ਹਨ ਤਾਂ ਐਸ ਤਰ੍ਹਾਂ ਲਗਦਾ ਹੈ ਕਿ ਉਸ ਆਦਮੀ ਨਾਲ ਬਹੁਤ ਵੱਡਾ ਧੋਖਾ ਕੀਤਾ ਜਾ ਰਿਹਾ ਹੈ ਅਤੇ ਉਸਦੇ ਵਿਚਾਰਾਂ ਨੂੰ ਭੁਲਾ ਦਿੱਤਾ ਗਿਆ ਹੈ।

ਸਾਡੇ, ਤਰਕਸ਼ੀਲਾਂ ਲਈ ਸਦੀਵਤਾ ਦਾ ਮਤਲਬ ਸਾਡੇ ਵਲੋਂ ਪਿਛੇ ਛੱਡੀਆਂ ਚੰਗੀਆਂ ਯਾਦਾਂ ਅਤੇ ਚੰਗੇ ਪ੍ਰਭਾਵਾਂ, ਚੰਗੇ ਕੰਮਾਂ ਤੋ ਹੈ ਜੋ ਸਾਨੂੰ ਜਾਣਨ ਵਾਲਿਆਂ ਦੇ ਚੇਤਿਆਂ ਵਿੱਚ ਸਾਂਭੇ ਗਏ ਹਨ। ਸੋ ਸਾਡੇ ਲਈ ਤਾਂ ਹੋਰ ਵੀ ਵੱਧ ਜਰੂਰੀ ਹੈ ਕਿ ਅਸੀ ਮੌਤ ਦੀਆਂ ਰਸਮਾਂ ਢੁਕਵੇਂ ਅਤੇ ਈਮਾਨਦਾਰਾਨਾਂ ਢੰਗ ਨਾਲ ਕਰੀਏ।

ਕਿਉਂਕਿ ਸਾਡੇ ਕੋਲ ਕੋਈ 'ਪਵਿਤਰ ਕਿਤਾਬ' ਜਾਂ ਭਜਨ ਕੀਰਤਨ ਨਹੀਂ ਹਨ ਸੋ ਸਾਨੂੰ ਮੌਤ ਦੀ ਘਟਨਾ ਸਬੰਧੀ ਆਪਣੇ ਵੱਖਰੇ ਸ਼ਬਦ, ਵੱਖਰੀਆਂ ਕਵਿਤਾਵਾਂ ਅਤੇ ਭਾਸ਼ਨ ਵਗੈਰਾ ਤਿਆਰ ਕਰਨੇ ਪਏ ਹਨ। ਪਿਛਲੇ ਸਾਲਾਂ ਵਿੱਚ ਅਸੀਂ ਇਸ ਪਾਸੇ ਕਾਫੀ ਕੰਮ ਕੀਤਾ ਅਤੇ ਹੁਣ ਸਾਡੇ ਕੋਲ ਅਜਿਹੇ ਮੌਕਿਆਂ ਤੇ ਸਮਾਗਮ ਜਥੇਬੰਦ ਕਰਨ ਵਾਲੇ ਕਾਰਕੁੰਨਾਂ ਦਾ ਤਕੜਾ ਪ੍ਰਬੰਧ ਬਣ ਚੁੱਕਾ ਹੈ ਜੋ ਹਰ ਸਾਲ ਹਜ਼ਾਰਾਂ ਮੌਤਾਂ ਤੇ ਅਜਿਹੇ ਤਰਕਸ਼ੀਲ ਸਮਾਗਮ ਜਥੇਬੰਦ ਕਰਦੇ ਹਨ।

ਅਸੀਂ ਤਰਕਸ਼ੀਲ ਲੋਕਾਂ ਦੀ ਸਹਾਇਤਾ ਲਈ ਜ਼ਿੰਦਗੀ ਦੇ ਇਨ੍ਹਾਂ ਤਿੰਨਾਂ ਅਹਿਮ ਮੌਕਿਆ ਨੂੰ ਤਰਕਸ਼ੀਲ ਢੰਗ ਨਾਲ ਮਨਾਉਣ ਲਈ ਅਗਵਾਈ ਪੁਸਤਕ ਵੀ ਪ੍ਰਕਾਸ਼ਿਤ ਕੀਤੀ ਹੈ।

ਕੀ ਤਰਕਸ਼ੀਲ ਰਸਮਾਂ ਦਾ ਸਮਾਜ ਵਿੱਚ ਹਾਂ ਪੱਖੀ ਯੋਗਦਾਨ ਹੈ

ਜਿਵੇਂ ਜਿਵੇਂ ਧਰਮਾਂ ਅਤੇ ਅੰਧਵਿਸ਼ਵਾਸਾਂ ਦੀਆਂ ਜੰਜ਼ੀਰਾਂ ਢਿੱਲੀਆਂ ਪੈਣਗੀਆਂ, ਜਿਵੇਂ ਕਿ ਸੰਸਾਰ ਦੇ ਬਹੁਤੇ ਭਾਗਾਂ ਵਿੱਚ ਹੋ ਹੀ ਰਿਹਾ ਹੈ, ਤਿਵੇਂ ਤਿਵੇਂ ਸਮਾਜ ਵਿੱਚ ਮਹੱਤਵਪੂਰਨ ਤਬਦੀਲੀਆਂ ਆਉਣੀਆਂ ਲਾਜ਼ਮੀ ਹਨ। ਇਹਨਾਂ ਵਿਚੋਂ ਬਹੁਤੀਆਂ ਤਬਦੀਲੀਆਂ ਚੰਗੇਰੀ ਦਿਸ਼ਾ ਵੱਲ ਹਨ। ਪ੍ਰੰਤੂ ਜਿਥੇ ਧਾਰਮਿਕ ਰਸਮਾਂ ਅਤੇ ਕਾਰਵਾਈਆਂ (Practices) ਤੇਜੀ ਨਾਲ ਖਤਮ ਹੋ ਰਹੀਆਂ ਹਨ ਅਤੇ ਓਹਨਾਂ ਦੇ ਬਦਲ ਅਜੇ ਤਿਆਰ ਨਹੀਂ ਹਨ ਉਥੇ ਇੱਕ ਖਲਾਅ ਪੈਦਾ ਹੋ ਸਕਦਾ ਹੈ ਜਿਸਨੂੰ ਪੂਰਾ ਕਰਨਾ ਲੋਕਾਂ ਲਈ ਕਾਫੀ ਮੁਸ਼ਕਿਲ ਹੋ ਸਕਦਾ ਹੈ। ਸੋ ਮੇਰੇ ਖਿਆਲ ਵਿੱਚ ਇਥੇ ਤਰਕਸ਼ੀਲ ਰਸਮਾਂ ਨੂੰ ਪ੍ਰਚਾਰਨ ਦੀ ਵੱਡੀ ਜਰੂਰਤ ਹੈ।

ਬ੍ਰਿਟੇਨ ਵਿੱਚ, ਜਿੰਨਾ ਚਿਰ ਅਸੀ ਮੌਤ ਅਤੇ ਵਿਆਹ ਦੇ ਮੌਕਿਆਂ ਲਈ ਆਪਣੇ ਕਾਰਕੁੰਨ ਤਿਆਰ ਨਹੀ ਕੀਤੇ ਸਨ, ਸਾਨੂੰ ਬਹੁਤ ਪਾਖੰਡਾਂ ਅਤੇ ਮੁਸ਼ਕਿਲਾਂ ਦਾ ਸਾਹਮਣਾ ਕਰਨ ਪੈਂਦਾ ਸੀ। ਮੌਤ ਦੀਆਂ ਹਾਲਤਾਂ ਵਿੱਚ ਅਣਗਿਣਤ ਗੈਰ-ਧਾਰਮਿਕ ਪ੍ਰੀਵਾਰਾਂ ਨੂੰ ਧਾਰਮਿਕ ਰੀਤਾਂ ਬਰਦਾਸ਼ਤ ਕਰਨੀਆਂ ਪੈਂਦੀਆਂ ਸਨ ਜੋ ਕਿ ਉਹਨਾਂ ਦੇ ਪਹਿਲੇ ਦੁੱਖ ਨੂੰ ਸਗੋਂ ਹੋਰ ਵਧਾਉਂਦੀਆਂ ਸਨ। ਵਿਆਹਾਂ ਦੇ ਮੌਕੇ 'ਤੇ ਵੀ ਅਜਿਹਾ ਸਾਰਾ ਪਾਖੰਡ ਕਰਨਾ ਪੈਂਦਾ ਸੀ ਕਿਉਂਕਿ ਬਹੁਤ ਸਾਰੇ ਜੋੜੇ ਰਜਿਸਟ੍ਰੇਸ਼ਨ ਦਫਤਰ ਦੇ ਖੁਸ਼ਕ ਮਾਹੌਲ ਤੋਂ ਬਚਣ ਲਈ ਗਿਰਜੇ ਵਿੱਚ ਹੀ ਵਿਆਹ ਕਰਵਾਉਣ ਨੂੰ ਤਰਜੀਹ ਦਿੰਦੇ ਸਨ।

ਹੁਣ ਬ੍ਰਿਟੇਨ ਦੇ ਬਹੁਤੇ ਭਾਗਾਂ ਵਿੱਚ ਤਰਕਸ਼ੀਲ ਢੰਗ ਨਾਲ ਰਸਮਾਂ ਮਰਨ ਦਾ ਪ੍ਰਬੰਧ ਮੌਜੂਦ ਹੈ ਜਿਸ ਸਦਕਾ ਬਹੁਤ ਪ੍ਰੀਵਾਰਾਂ ਨੂੰ ਸੌਖਿਆਈ ਹੋਈ ਹੈ। ਗਿਰਜੇ ਦੇ ਵੀ ਕੁਝ ਸੰਵੇਦਨਸ਼ੀਲ ਅਧਿਕਾਰੀਆਂ ਨੂੰ ਖੁਸ਼ੀ ਹੋਈ ਹੈ ਕਿ ਉਹ ਹੁਣ ਉਹਨਾਂ ਪ੍ਰੀਵਾਰਾਂ ਨੂੰ ਧਾਰਮਿਕ ਰਸਮਾਂ ਕਰਵਾਉਣ ਦੀ ਜਿਮੇਂਵਾਰੀ ਤੋਂ ਬਚ ਜਾਣਗੇ ਜਿੰਨ੍ਹਾਂ ਬਾਰੇ ਉਹਨਾਂ ਨੂੰ ਪਤਾ ਹੀ ਹੁੰਦਾ ਸੀ ਕਿ ਉਹਨਾਂ ਦਾ ਕੋਈ ਧਾਰਮਿਕ ਵਿਸ਼ਵਾਸ ਨਹੀਂ ਹੈ।

ਧਾਰਮਿਕ ਰਸਮਾਂ ਉਤੇ ਸਾਡਾ ਅਸਰ –

ਸਾਡੇ ਵੱਲੋਂ ਵਿਕਸਿਤ ਗਈਆਂ ਬਦਲਵੀਆਂ ਰਸਮਾਂ ਦਾ ਰਵਾਇਤੀ ਧਾਰਮਿਕ ਸੇਵਾਵਾਂ 'ਤੇ ਵੀ ਅਸਰ ਪਿਆ ਹੈ। ਸਾਡੇ ਵੱਲੋਂ ਜੋ ਕੁਝ ਕਿਹਾ ਜਾਂਦਾ ਹੈ ਉਹ ਸੰਬਧਿਤ ਵਿਅਕਤੀਆਂ ਉਤੇ ਕੇਂਦਰਿਤ ਹੋਣ ਕਰਕੇ ਉਹਨਾਂ ਲਈ ਵਿਸ਼ੇਸ ਤੌਰ 'ਤੇ ਢੁਕਵਾਂ ਅਤੇ ਨਵਾਂ ਹੁੰਦਾ ਹੈ, ਜਦ ਕਿ ਈਸਾਈ ਗਿਰਜੇ ਦੁਆਰਾ ਸਾਂਝੀਆਂ ਪ੍ਰਾਰਥਨਾਵਾਂ ਦੀ ਕਿਤਾਬ ਵਿਚੋਂ ਉਹੀ ਘਸੇ ਪਿਟੇ ਸ਼ਬਦ ਹਰ ਵਾਰ ਦੁਹਰਾਏ ਜਾਂਦੇ ਹਨ।

ਸਾਡੀਆਂ ਰਸਮਾਂ ਵਿੱਚ ਮਨੁੱਖੀ ਜ਼ਿੰਦਗੀ ਨੂੰ ਚੰਗੇਰਾ ਬਨਾਉਣ ਪ੍ਰਤੀ ਸਾਡੇ ਲਗਾਅ 'ਤੇ ਜੋਰ ਦਿੱਤਾ ਜਾਂਦਾ ਹੈ। ਮਨੁੱਖੀ ਜਿੰਦਗੀ ਬਾਰੇ ਇਹੋ ਜਿਹੇ ਵਿਚਾਰ ਹੁਣ ਰਵਾਇਤੀ ਧਾਰਮਿਕ ਵਿਆਹ ਕਰਨ ਵਾਲਿਆਂ ਵਲੋਂ ਵੀ ਕਹੇ ਸੁਣੇ ਜਾਂਦੇ ਹਨ। ਮੈਂ ਕਈ ਅਜਿਹੇ ਧਾਰਮਿਕ ਅਧਿਕਾਰੀਆਂ ਨੂੰ ਮਿਲੀ ਹਾਂ ਜੋ ਮੇਰੀ ਕਿਤਾਬ ਵਿਚੋਂ ਮੌਤ ਸਮੇਂ ਤਰਕਸ਼ੀਲ ਸਮਾਗਮਾਂ 'ਤੇ ਕਹੇ ਜਾਣ ਵਾਲੇ ਸ਼ਬਦਾਂ ਨੂੰ ਬਿਨਾਂ ਕਿਸੇ ਸੰਗ ਸ਼ਰਮ ਦੇ ਵਰਤਦੇ ਹਨ।

ਸਮਾਜ ਉਤੇ ਅਸਰ – ਇਹ ਸਾਰਾ ਕੁਝ ਸਮਾਜ ਲਈ ਕਿਵੇਂ ਲਾਭਦਾਇਕ ਹੁੰਦਾ ਹੈ ? ਸਾਡਾ ਜੋਰ ਇਸ ਗੱਲ 'ਤੇ ਹੈ ਕਿ ਜਿੰਨੇ ਵੀ ਚੰਗੇ ਮਨੁੱਖੀ ਢੰਗ ਨਾਲ ਹੋ ਸਕੇ, ਜ਼ਿੰਦਗੀ ਨੂੰ ਵੱਧ ਤੋਂ ਵੱਧ ਲੋਕਾਂ ਲਈ ਵੱਧ ਤੋਂ ਵੱਧ ਖੁਸ਼ੀ ਭਰਪੂਰ ਬਣਾਇਆ ਜਾਵੇ। ਇਹ ਜ਼ਿੰਦਗੀ ਪ੍ਰਤੀ ਹਾਂ-ਪੱਖੀ, ਖੁਸ਼ੀ ਭਰਪੂਰ ਦ੍ਰਿਸ਼ਟੀਕੋਣ ਹੈ ਜੋ ਕਿ ਰਵਾਇਤੀ ਧਾਰਮਿਕ ਵਿਚਾਰਾਂ ਦੇ ਬਿਲਕੁਲ ਉਲਟ ਹੈ ਕਿ ਇਹ ਦੁਨੀਆਂ ਦੁੱਖਾਂ ਦਾ ਘਰ ਹੈ, ਅਸੀਂ ਪਾਪੀ ਹਾਂ ਅਤੇ ਸਾਨੂੰ ਇਹ ਸਭ ਕੁਝ ਸਹਿਣਾ ਹੀ ਪਵੇਗਾ ਕਿਉਂਕਿ ਖੁਸ਼ੀ ਕੇਵਲ ਮੌਤ ਬਾਅਦ ਸਵਰਗ ਵਿੱਚ ਹੀ ਮਿਲ ਸਕਦੀ ਹੈ।

ਸਾਡੀਆਂ ਰਸਮਾਂ ਵਿੱਚ ਵਿਅਕਤੀਗਤ ਅਤੇ ਸਾਂਝੀਆਂ ਜ਼ਿੰਮੇਵਾਰੀਆਂ ਨਿਭਾਉਣ, ਆਦਰਸ਼ਾਂ ਪ੍ਰਤੀ ਸਮਰਪਿਤ ਰਹਿਣ, ਖ਼ੁਦਗਰਜੀ ਰਹਿਤ ਤਰੀਕੇ ਨਾਲ ਜੀਵਣ ਜਿਉਣ ਅਤੇ ਚੰਗੇ ਮਾੜੇ ਸਮਿਆਂ ਵਿੱਚ ਇੱਕ ਦੂਜੇ ਦੀ ਮਦੱਦ ਕਰਨ ਵਰਗੀਆਂ ਗੱਲਾਂ ਉਤੇ ਜੋਰ ਦਿੱਤਾ ਜਾਂਦਾ ਹੈ।

ਜਿਵੇਂ ਕਿ ਮੈਂ ਪਹਿਲਾਂ ਹੈਰਲਡ ਬਲੈਕਹੈਮ ਦੇ ਸ਼ਬਦ ਕਹੇ ਹਨ ਕਿ ਸਾਡੀਆਂ ਰਸਮਾਂ ਵਿੱਚ ਨਿੱਜੀ ਘਟਨਾਵਾਂ ਦਾ ਬਾਹਰੀ ਸਾਮਾਜਿਕ ਵਾਤਾਵਰਣ ਨਾਲ ਮੇਲ ਹੁੰਦਾ ਹੈ। ਸੋ ਸਾਡੀਆਂ ਇਹਨਾਂ ਰਸਮਾਂ ਵਿੱਚ ਅਨੇਕਾਂ ਲੋਕ ਪਹਿਲੀ ਵਾਰ ਸਾਡੇ ਸੰਪਰਕ ਵਿੱਚ ਆਉਂਦੇ ਹਨ ਅਤੇ ਉਹ ਸਾਡੇ ਚੰਗੇ ਕਾਰਜ ਵੇਖਕੇ ਸਾਥੋਂ ਪ੍ਰਭਾਵਿਤ ਹੁੰਦੇ ਹਨ। ਬ੍ਰਿਟੇਨ ਵਿੱਚ ਅਜਿਹੀਆਂ ਰਸਮਾਂ ਦੌਰਾਨ ਹੀ ਸਾਡੇ ਬਹੁਤ ਸਾਰੇ ਨਵੇਂ ਮੈਂਬਰ ਬਣੇ। ਇਹ ਸਮਾਜ ਨੂੰ ਪ੍ਰਭਾਵਿਤ ਕਰਨ ਦਾ ਇਕ ਅਸਿੱਧਾ ਤਰੀਕਾ ਹੈ ਜੋ ਕਾਫੀ ਕਾਰਗਰ ਹੈ।

ਸੰਖੇਪ ਰੂਪ ਵਿੱਚ ਮੈਂ ਕਹਿਣਾ ਚਾਹੁੰਗੀ ਕਿ ਸਾਡੀਆਂ ਤਰਕਸ਼ੀਲ ਰਸਮਾਂ ਬਹੁਤ ਬਹੁਮੁੱਲਾ ਕਾਰਜ ਕਰਦੀਆਂ ਹਨ। ਸਾਡੀਆਂ ਰਸਮਾਂ ਇਸ ਮਨੁੱਖੀ ਮੂਲ ਪ੍ਰਵਿਰਤੀ ਦਾ ਇਮਾਨਦਰਾਨਾਂ ਅਤੇ ਤਰਕਸ਼ੀਲ ਹੱਲ ਪੇਸ਼ ਕਰਦੀਆਂ ਹਨ। ਸਾਡੀਆਂ ਰਸਮਾਂ ਵਿੱਚ ਅਸੀ ਸਮਰਪਿਤ ਅਤੇ ਜਿਮੇਂਵਾਰ ਵਿਵਹਾਰ ਨੂੰ ਉਤਸ਼ਾਹਿਤ ਕਰਦੇ ਹਾਂ, ਪ੍ਰੀਵਾਰ ਵਿੱਚ ਵੱਖ ਵੱਖ ਪੀੜ੍ਹੀਆਂ ਦੀ ਆਪਸੀ ਸੂਝ ਬੂਝ ਵਧਾਉਂਦੇ ਹਾਂ, ਮਨੁੱਖੀ ਜ਼ਿੰਦਗੀ ਨੂੰ ਮਹਾਨਤਾ ਪ੍ਰਦਾਨ ਕਰਦੇ ਹਾਂ ਅਤੇ ਇਸਦਾ ਜਸ਼ਨ ਮਨਾਉਂਦੇ ਹਾਂ। ਮੇਰੀ ਪੱਕੀ ਧਾਰਨਾ ਹੈ ਕਿ ਸਾਡੀਆਂ ਇਹ ਰਸਮਾਂ ਸਾਨੂੰ ਸਮਾਜ ਵਿੱਚ ਚੰਗੇਪਣ ਲਈ ਕੰਮ ਕਰ ਰਹੀ ਇੱਕ ਸ਼ਕਤੀ ਵਜੋਂ ਮਾਨਤਾ ਦਿਵਾਉਂਦੀਆਂ ਹਨ।

# ਲਾਰ ਗ੍ਰੰਥੀਆਂ ਦਾ ਵਿਸ਼ਾਣੂ ਰੋਗ–ਕੰਨਪੇੜੇ (Mumps)

*ਡਾ. ਰਿਪੁਦਮਨ ਸਿੰਘ ਸੋਨੀ*

ਮਨੁੱਖੀ ਸਰੀਰ ਵਿਚ ਤਿੰਨ ਮੁੱਖ ਲਾਰ ਗ੍ਰੰਥੀਆਂ ਆਪਣੇ ਲਾਰ ਰਸ ਰਾਹੀਂ ਭੋਜਨ ਦੀ ਪਾਚਣ ਕ੍ਰਿਆ ਦੇ ਪਹਿਲੇ ਪੜਾਅ ਨੂੰ ਪੂਰਨ ਰੂਪ ਵਿਚ ਮੁਕੰਮਲ ਕਰਦੀਆਂ ਹਨ। ਇਨ੍ਹਾਂ ਤਿੰਨਾਂ ਲਾਰ ਗ੍ਰੰਥੀਆਂ ਵਿਚੋਂ ਸਭ ਤੋਂ ਅਹਿਮ ਦੋਹਾਂ ਕੰਨਾਂ ਦੇ ਅੱਗੇ ਪਿਛੇ ਤੇ ਹੇਠਾਂ ਸਥਿਤ ਪੈਰੋਟਿਡ ਲਾਰ ਗ੍ਰੰਥੀਆਂ ਹਨ ਜਿਨ੍ਹਾਂ ਦਾ ਰਸ ਛੋਟੀਆਂ ਨਲੀਆਂ ਰਾਹੀ ਮੁੱਖ ਗੁਹਾ ਵਿਚ, ਉਪਰਲੇ ਦੂਸਰੇ ਮੋਲਰ ਦੰਦ ਸਾਹਮਣੇ ਪ੍ਰਵੇਸ਼ ਕਰਦਾ ਹੈ। ਦੂਸਰੀਆਂ ਦੋ ਲਾਰ ਗ੍ਰੰਥੀਆਂ ਜਬਾੜ੍ਹੇ ਹੇਠਲੀਆਂ (ਸਬ ਮੈਂਡੀਬੁਲਰ) ਅਤੇ ਜੀਭ ਹੇਠਲੀਆਂ (ਸਬ ਲਿੰਗੁਅਲ) ਹਨ ਜਿੰਨ੍ਹਾਂ ਦਾ ਰਸ ਜੁਬਾਨ ਹੇਠਲੇ ਤੰਦੂਏ ਦੇ ਦੋਨੋ ਪਾਸੇ ਛੋਟੀਆਂ ਨਲੀਆਂ (ਵਾਰ੍ਹਟਨ ਡਕਟਜ਼) ਰਾਹੀ ਪ੍ਰਵੇਸ਼ ਕਰਦਾ ਹੈ। ਇਨ੍ਹਾਂ ਦਾ ਲੁਬਾਰਸ ਚਬਾਏ ਜਾਣ ਵਾਲੇ ਭੋਜਨ ਨੂੰ ਤਰਲ ਰੂਪ ਦੇਕੇ ਅਤੇ ਪਚਣ ਯੋਗ ਬਣਾ ਸੰਵਾਰ ਕੇ ਭੋਜਨ ਨਲੀ ਰਸਤੇ ਗਲੇ ਦੀਆਂ ਮਾਸਪੇਸ਼ੀਆਂ ਦੇ ਜੋਰ ਨਾਲ ਮਿਹਦੇ ਵਲ ਨੂੰ ਵਿਦਾ ਕਰਦਾ ਹੈ। ਆਪਣਾ ਕਰਤਵ ਨਿਭਾਉਂਦੀਆਂ ਇਹ ਲਾਰ ਗ੍ਰੰਥੀਆਂ ਕਈ ਵੇਰ ਅੱਡ ਅੱਡ ਰੋਗਾਂ ਦੀ ਮਾਰ ਹੇਠ ਆ ਜਾਂਦੀਆਂ ਹਨ। ਇਨ੍ਹਾਂ ਵਿਚੋਂ ਇਕ ਵਿਸ਼ਾਣੂ ਰੋਗ ਕੰਨ ਪੇੜੇ ਜਾਂ ਮੰਪਜ਼ (Mumps) ਹੈ ਜੋ ਕਿ ਮੁੱਖ ਤੌਰ ਤੇ ਪੈਰੋਟਿਡ ਲਾਰ ਗ੍ਰੰਥੀ ਨੂੰ ਹੀ ਪ੍ਰਭਾਵਿਤ ਕਰਦਾ ਹੈ। ਭਾਵੇਂ ਕੋਈ ਵਿਰਲਾ ਪਾਠਕ ਹੀ ਇਸ ਰੋਗ ਤੋਂ ਅਣਜਾਣ ਹੋਵੇਗਾ ਪਰ ਇਸ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰ ਲੈਣੀ ਜ਼ਰੂਰੀ ਹੈ ਕਿਉਂਕਿ ਇਸ ਵਿਗਿਆਨਕ ਯੁਗ ਵਿਚ ਵੀ ਲੋਕ ਇਸ ਰੋਗ ਤੋਂ ਨਿਜ਼ਾਤ ਪਾਉਣ ਲਈਂ 'ਸਿਆਣਿਆਂ' ਤੋਂ ਹੱਥ ਹੌਲਾ ਅਤੇ ਘੁਮਿਆਰਾਂ ਤੋਂ ਫਾਂਡੇ ਕਰਵਾਉਂਦੇ ਹਨ।

ਰੋਗ ਦੇ ਕਾਰਨ ਤੇ ਲਾਗ – ਇਕ ਖਾਸ਼ ਵਿਸ਼ਾਣੂ : ਮਿਕਸੋਵਾਇਰਸ ਪੈਰੋਟਾਇਡਸ, ਇਸ ਰੋਗ ਲਈ ਜੁੰਮੇਵਾਰ ਹੁੰਦਾ ਹੈ। ਇਸ ਵਿਸ਼ਾਣੂ ਦਾ ਸ਼ਿਕਾਰ ਆਮ ਤੌਰ ਤੇ ਸਰੀਰ ਅੰਦਰਲੀਆਂ ਗ੍ਰੰਥੀਆਂ ਅਤੇ ਨਾੜੀ ਟਿਸ਼ੂ ਹੀ ਹੁੰਦੇ ਹਨ। ਭਾਵੇਂ ਇਹ ਰੋਗ ਕਿਸੇ ਰੁੱਤੇ ਵੀ ਹੋ ਸਕਦਾ ਹੈ ਪਰ ਜ਼ਿਆਦਾਤਰ ਸਰਦੀਆਂ ਵਿਚ ਖੇਤਰੀ ਪੱਧਰ ਤੇ ਫੈਲਦਾ ਹੈ। ਭੀੜ–ਭੱੜਕੇ ਵਾਲੇ ਘਰਾਂ ਅਤੇ ਮੁਹੱਲਿਆਂ ਵਿਚ ਇਸਨੂੰ ਲੋੜੀਂਦਾ ਵਾਤਾਵਰਨ ਮਿਲ ਜਾਂਦਾ ਹੈ। ਰੋਗ ਦੇ ਸ੍ਰੋਤ ਪ੍ਰਤੱਖ ਅਤੇ ਰੂਪੋਸ਼ ਰੋਗੀ ਹੀ ਹੁੰਦੇ ਹਨ। 30 - 40 % ਰੂਪੋਸ਼ ਰੋਗੀ ਜੋ ਪੂਰੀ ਤਰਾਂ ਬਿਮਾਰ ਨਹੀਂ ਹੁੰਦੇ ਰੋਗ ਦੇ ਫੈਲਣ ਅਤੇ ਇਸਨੂੰ ਬਰਕਰਾਰ ਰੱਖਣ ਵਿਚ ਮੁੱਖ ਭੂਮਿਕਾ ਨਿਭਾਉਂਦੇ ਹਨ। ਰੋਗੀ ਦੀ ਲਾਰ ਵਿਸ਼ਾਣੂ ਭਰਪੂਰ ਹੁੰਦੀ ਹੈ। ਵਿਸ਼ਾਣੂ ਮੁੱਖ ਤੌਰ ਤੇ ਖਾਂਸੀ ਆਦਿ ਕਰਨ ਸਮੇਂ ਤੁਬਕਿਆਂ ਰਾਹੀ ਜਾਂ ਰੋਗੀ ਦੇ ਕੱਪੜੇ, ਰੁਮਾਲ, ਤੌਲੀਏ ਆਦਿ ਵਰਤਨ ਨਾਲ ਸਿਹਤਮੰਦ ਵਿਅਕਤੀ ਤਕ ਪਹੁੰਚ ਕਰਦਾ ਹੈ। ਪੈਰੋਟਿਡ ਗ੍ਰੰਥੀਆਂ ਨੂੰ ਸੋਜਿਸ਼ ਆਉਣ ਤੋਂ ਹਫਤਾ ਪਹਿਲੋਂ ਅਤੇ ਹਫਤਾ ਮਗਰੋਂ ਤਕ ਰੋਗੀ ਰੋਗ ਵੰਡਣ ਦੇ ਕਾਬਲ ਰਹਿੰਦਾ ਹੈ। ਮੰਪਜ਼ ਰੋਗ 5 ਤੋਂ 15 ਸਾਲ ਦੇ ਬੱਚਿਆਂ ਨੂੰ ਹੀ ਮੁੱਖ ਤੌਰ ਤੇ ਪ੍ਰਭਾਵਿਤ ਕਰਦਾ ਹੈ। ਪਰ ਛੋਟੀ ਜਾਂ ਵੱਡੀ ਉਮਰ ਦੇ ਵਿਅਕਤੀ ਵੀ ਕਈ ਵਾਰ ਇਸਦੀ ਜਕੜ ਵਿਚ ਆ ਜਾਂਦੇ ਹਨ। ਵੱਡੀ ਉਮਰ ਵਿਚ ਹੋਣ ਵਾਲਾ ਰੋਗ ਜਿਆਦਾ ਗੰਭੀਰ ਹੁੰਦਾ ਹੈ। ਇਕ ਵਾਰ ਰੋਗ ਹੋਣ ਤੋਂ ਬਾਅਦ ਵਿਅਕਤੀ ਉਮਰ ਭਰ ਇਸਤੋਂ ਸੁਰਖਿਅਤ ਹੋ ਜਾਂਦਾ ਹੈ। ਛੇ ਮਹੀਨੇ ਦੀ ਉਮਰ ਤਕ ਮਾਂ ਵਲੋਂ ਮਿਲੀ ਸੁਰਖਿਆ ਬੱਚੇ ਨੂੰ ਰੋਗ ਤੋਂ ਬਚਾਈ ਰੱਖਦੀ ਹੈ।

ਰੋਗ ਦੇ ਲੱਛਣ – ਕਨਪੇੜੇ ਰੋਗ (Mumps) ਦਾ ਵਿਸ਼ਾਣੂ ਰੋਗੀ ਦੇ ਸਰੀਰ ਨੂੰ ਪੂਰਨ ਰੂਪ ਵਿਚ ਪ੍ਰਭਾਵਿਤ ਕਰਦਾ ਹੈ। ਸੰਭਾਵਿਤ ਰੋਗੀ ਦੇ ਸਰੀਰ ਅੰਦਰ ਇਹ ਮੂੰਹ ਜਾਂ ਨਕ ਰਾਹੀ ਪ੍ਰਵੇਸ਼ ਕਰਦਾ ਹੈ ਅਤੇ ਫਿਰ ਪੈਰੋਟਿਡ ਗ੍ਰੰਥੀਆਂ ਅਤੇ ਸਾਹ ਨਾਲੀ ਦੀ ਝਿੱਲੀ ਅੰਦਰ ਵਧਦਾ ਫੁੱਲਦਾ ਹੈ। ਇਸ ਉਪਰੰਤ ਇਹ ਲਾਰ ਗ੍ਰੰਥੀਆਂ ਅਤੇ ਕੇਂਦਰੀ ਨਾੜੀ ਪ੍ਰਣਾਲੀ ਅੰਦਰ ਟਿਕ ਕੇ ਸਰੀਰ ਅੰਦਰਲੇ ਅੱਡ ਅੱਡ ਲਛਣਾਂ ਨੂੰ ਜਨਮ ਦੇਦਾ ਹੈ। ਰੋਗ ਦੀ ਚਰਮ ਸੀਮਾ ਤੇ ਇਹ ਵਿਸ਼ਾਣੂ ਰੋਗੀ ਦੀ ਲਾਰ, ਖੂਨ, ਪਿਸ਼ਾਬ ਅਤੇ ਰੀੜ੍ਹ ਦੇ ਤਰਲ ਵਿਚ ਸੂਖ਼ਮ ਤਰੀਕਿਆਂ ਨਾਲ ਦੇਖਿਆ ਜਾ ਸਕਦਾ ਹੈ।

ਰੋਗ ਦਾ ਪੱਕਣ ਸਮਾਂ 12 ਤੋ 36 ਦਿਨ ਹੈ। ਕੋਈ ਇਕ ਤਿਹਾਈ ਰੋਗੀਆਂ ਵਿਚ ਰੋਗ ਦੇ ਲੱਛਣ ਨਹੀਂ ਉਭਰਦੇ। ਰੋਗ ਦੇ ਸ਼ੁਰੂ ਵਿਚ ਬੁਖਾਰ, ਸਿਰ ਦਰਦ, ਭੁੱਖ ਦਾ ਘਟਣਾ ਅਤੇ ਉਬੱਤ ਆਉਣ ਜਿਹੇ ਲੱਛਣ ਨਜ਼ਰ ਆਉਂਦੇ ਹਨ। ਬੱਚੇ ਦੇ ਕੰਨਾਂ ਵਿਚ ਦਰਦ ਦਾ ਹੋਣਾ ਵੀ ਰੋਗ ਦੀ ਪਹਿਲੀ ਘੰਟੀ ਹੋ ਸਕਦੀ ਹੈ। ਮੂੰਹ ਦਾ ਜਬਾੜ੍ਹਾ ਖੋਹਲਣ ਵਿਚ ਤਕਲੀਫ ਮਹਿਸੂਸ ਹੁੰਦੀ ਹੈ ਅਤੇ ਖਾਣਾ ਚਬਾਉਣਾ ਮੁਸ਼ਕਿਲ ਲਗਦਾ ਹੈ। ਕੰਨਾਂ ਦੇ ਅੱਗੇ ਪਿੱਛੇ ਤੇ ਹੇਠਾਂ ਪਹਿਲਾਂ ਇਕ ਅਤੇ ਫਿਰ ਦੋਹਵੇਂ ਪਾਸੇ ਪੈਰੋਟਿਡ ਗ੍ਰੰਥੀਆਂ ਵਿਚ ਸੋਜਿਸ਼ ਆ ਜਾਂਦੀ ਹੈ। ਇਸ ਪੇੜੇ ਨੁਮਾਂ ਸੋਜਿਸ਼ ਕਾਰਨ ਹੀ ਮੰਪਜ਼



ਰੋਗ ਨੂੰ ਜਨ ਭਾਸ਼ਾ ਵਿਚ ਕੰਨਪੇੜੇ ਦਾ ਨਾਮ ਮਿਲਿਆ ਜਾਪਦਾ ਹੈ। ਇਸ ਰੋਗ ਵਿਚ ਜਬਾੜੇ ਹੇਠਲੀਆਂ ਅਤੇ ਜੀਭ ਹੇਠਲੀਆਂ ਲਾਰ–ਗ੍ਰੰਥੀਆਂ ਵੀ ਪ੍ਰਭਾਵਿਤ ਹੋ ਸਕਦੀਆਂ ਹਨ। 5-6 ਦਿਨਾਂ ਵਿਚ ਦਰਦ ਅਤੇ ਬੁਖਾਰ ਨੂੰ ਅਰਾਮ ਮਿਲ਼ ਜਾਂਦਾ ਹੈ ਅਤੇ ਹਫਤੇ ਕੁ ਤਕ ਸੋਜਿਸ਼ ਵੀ ਘਟ ਜਾਂਦੀ ਹੈ।

ਰੋਗ ਦੀਆਂ ਉਲਝਣਾਂ – ਕਈ ਵੇਰ ਮੰਪਜ਼ ਰੋਗ ਕੁਝ ਗੰਭੀਰ ਉਲਝਣਾਂ ਨੂੰ ਵੀ ਜਨਮ ਦੇ ਸਕਦਾ ਹੈ। ਕੋਈ 10% ਰੋਗੀਆਂ ਵਿਚ ਦਿਮਾਗ਼ ਅਤੇ ਇਸਦੀਆਂ ਝਿੱਲੀਆਂ ਵਿਚ ਸੋਜਿਸ਼ ਹੋ ਸਕਦੀ ਹੈ। ਪਰ ਰੋਗੀ ਜ਼ਿਆਦਾਤਰ ਸਮਾਂ ਪਾਕੇ ਅਤੇ ਸਹੀ ਇਲਾਜ਼ ਨਾਲ ਮੁੜ ਸਿਹਤਮੰਦ ਹੋ ਜਾਂਦਾ ਹੈ। ਸੁਣਨ – ਨਾੜੀ ਤੇ ਮਾੜੇ ਪ੍ਰਭਾਵ ਕਾਰਨ ਰੋਗੀ ਬੋਲਾ ਵੀ ਹੋ ਸਕਦਾ ਹੈ। ਅਗਰ ਇਹ ਰੋਗ ਜਵਾਨ ਮਰਦਾਂ ਵਿਚੋਂ ਹੋਵੇ ਤਾਂ 30% ਰੋਗੀਆਂ ਵਿਚ ਇਕ ਜਾਂ ਦੋਹਵਾਂ ਪਤਾਲੂਆਂ ਦੀ ਸੋਜਿਸ਼ ਦਾ ਕਾਰਨ ਬਣਦਾ ਹੈ। ਆਮ ਤੌਰ ਤੇ ਬੱਚੇ ਇਸ ਸੋਜਿਸ਼ ਤੋਂ ਬਚ ਜਾਂਦੇ ਹਨ। ਇਹ ਸੋਜਿਸ਼ ਪੈਰੋਟਿਡ ਗ੍ਰੰਥੀਆਂ ਦੀ ਸੋਜਿਸ਼ ਤੋਂ ਕਰੀਬ ਇਕ ਹਫਤੇ ਬਾਅਦ ਉਭੱਰਦੀ ਹੈ। (ਪਤਾਲੂ ਸੁੱਜ ਕੇ ਦਰਦ ਕਰਨ ਲਗਦੇ ਹਨ। ਠੀਕ ਹੋਣ ਤੇ ਇਹ ਪਤਾਲੂ ਸੁੰਗੜ ਜਾਂਦੇ ਹਨ। ਅਗਰ ਇਕੋ ਪਤਾਲੂ ਪ੍ਰਭਾਵਿਤ ਹੋਵੇ ਤਾਂ ਰੋਗ ਕੋਈ ਲੰਬਾ ਮਾੜਾ ਅਸਰ ਨਹੀਂ ਛੱਡਦਾ ਪਰ ਜੇ ਦੋਹਵੇਂ ਪਤਾਲੂ ਪ੍ਰਭਾਵਿਤ ਹੋ ਜਾਣ (ਜੋ ਬਹੁਤ ਘੱਟ ਹੁੰਦਾ ਹੈ) ਤਾਂ ਇਸਦੇ ਅਸਰ ਵੱਜੋ ਸ਼ੁਕ੍ਰਾਣੂ ਨਹੀਂ ਬਣਦੇ ਅਤੇ ਮਰਦ ਬੱਚਾ ਪੈਦਾ ਕਰਨ ਤੋਂ ਅਸਮਰਥ ਹੋ ਸਕਦਾ ਹੈ। ਜੇ ਪੈਂਕਰੀਆਜ਼ ਗ੍ਰੰਥੀ ਦੀ ਸੋਜਿਸ਼ ਹੋ ਜਾਵੇ ਤਾਂ ਉਪਰਲੇ ਪੇਟ ਵਿਚ ਸਖਤ ਦਰਦ ਉਠਦੀ ਹੈ ਅਤੇ ਠੰਡ ਲੱਗਕੇ ਤੇਜ਼ ਬੁਖਾਰ ਚੜ੍ਹਦਾ ਹੈ। ਇਹ ਸੋਜਿਸ਼ ਆਉਣ ਵਾਲੀ ਉਮਰ 'ਚ ਰੋਗੀ ਵਿਚ ਸ਼ੂਗਰ ਰੋਗ ਦਾ ਕਾਰਨ ਵੀ ਬਣ ਸਕਦੀ ਹੈ। ਔਰਤਾਂ ਵਿਚ ਪੇਟ ਦਰਦ ਅੰਡਕੋਸ਼ ਦੀ ਸੋਜਿਸ਼ ਕਾਰਨ ਵੀ ਹੋ ਸਕਦੀ ਹੈ। ਕੁਝ ਰੋਗੀਆਂ ਵਿਚ ਗੁਰਦੇ ਵੀ ਪ੍ਰਭਾਵਿਤ ਹੁੰਦੇ ਹਨ।

ਰੋਗ ਦਾ ਇਲਾਜ ਅਤੇ ਬਚਾਓ– ਘੁਮਿਆਰ ਤੋਂ ਕੰਨਪੇੜੇ ਠੁਕਵਾਉਣ (ਹਥੌਲਾ ਪਾਉਣ) ਉਪਰੰਤ ਬੀਮਾਰੀ ਤੋਂ ਛੁਟਕਾਰੇ ਦਾ ਅੰਧਵਿਸ਼ਵਾਸ਼ ਆਮ ਪਾਇਆ ਜਾਂਦਾ ਹੈ। ਇਸ ਰੋਗ ਨੇ ਵੀ ਹੋਰਨਾਂ ਵਿਸ਼ਾਣੂ ਰੋਗਾਂ ਦੀ ਤਰ੍ਹਾਂ ਰੋਗੀ ਦੇ ਅੰਦਰੂਨੀ ਸਰੀਰਕ ਸੁਰਖਿਆ ਪ੍ਰਬੰਧ (immunity system) ਦੀ ਸਮਰਥਾ ਮੁਤਾਬਕ ਕੁਝ ਸਮੇਂ ਬਾਅਦ ਠੀਕ ਹੋਣਾ ਹੁੰਦਾ ਹੈ। ਜਦੋਂ ਕਿ ਹਥੌਲੇ ਦਾ ਇਸ ਦੇ ਠੀਕ ਹੋਣ ਜਾਂ ਨਾ ਹੋਣ ਵਿਚ ਕੋਈ ਰੋਲ ਨਹੀ। ਮੰਪਜ਼ (Mumps) ਰੋਗ ਦਾ ਇਲਾਜ ਮੁੱਖ ਤੌਰ ਤੇ ਲੱਛਣਾਂ ਤੇ ਅਧਾਰਿਤ ਹੁੰਦਾ ਹੈ। ਮੂੰਹ ਦੀ ਸਫਾਈ ਅਤਿ ਜ਼ਰੂਰੀ ਹੈ ਕਿਉਕਿ ਲਾਰ ਦੀ ਮਿਕਦਾਰ ਘਟਣ ਨਾਲ ਮੁੱਖ ਗੁਹਾ ਦੀ ਅੰਦਰੂਨੀ ਝਿੱਲੀ ਖੁਸ਼ਕ ਹੋ ਜਾਂਦੀ ਹੈ। ਕੋਸੇ ਪਾਣੀ ਦੀਆਂ ਲਗਾਤਾਰ ਕੁਰਲੀਆਂ ਕਾਫੀ ਲਾਹੇਵੰਦ ਸਿਧ ਹੁੰਦੀਆਂ ਹਨ। ਸਿਰਦਰਦ ਅਤੇ ਸਰੀਰ ਦਰਦ ਲਈ ਦਰਦ–ਨਿਵਾਰਿਕ ਦਵਾਈਆਂ ਦਿੱਤੀਆਂ ਜਾਂਦੀਆਂ ਹਨ। ਕਿਉਂਕਿ ਇਹ ਪੂਰੀ ਤਰਾਂ ਨਾਲ ਵਿਸ਼ਾਣੂ– ਸੋਜਿਸ਼ ਹੁੰਦੀ ਹੈ, ਜੀਵਾਣੂ–ਨਾਸ਼ਕ ਦਵਾਈਆਂ (Antibiotics) ਦੀ ਇਸ ਵਿਚ ਕੋਈ ਖਾਸ ਭੂਮਿਕਾ ਨਹੀਂ ਹੁੰਦੀ। ਪਤਾਲੂ–ਸੋਜਿਸ਼ ਦੀ ਹਾਲਤ ਵਿਚ ਰੋਗੀ ਨੂੰ ਬਿਸਤਰ ਤੇ ਪੂਰਾ ਅਰਾਮ ਕਰਨ ਅਤੇ ਲੰਗੋਟ ਬੰਨ੍ਹਣ ਦੀ ਸਲਾਹ ਦਿੱਤੀ ਜਾਂਦੀ ਹੈ। ਸਟੀਰੋਇਡਜ਼ ਦੇਣ ਨਾਲ ਪਤਾਲੂ ਸੋਜਿਸ਼ ਅਤੇ ਦਰਦ ਨੂੰ ਕਾਫੀ ਰਾਹਤ ਮਿਲਦੀ ਹੈ।

ਇਸ ਰੋਗ ਤੋਂ ਬਚਾਉ ਲਈ ਮੁਰਗੀ ਦੇ ਭਰੂਣ ਸੈਲੱ ਵਿਚ ਤਿਆਰਸ਼ੁਦਾ ਮੰਪਜ਼ ਵੈਕਸੀਨ ਵਰਤੋਂ ਵਿਚ ਆਉਂਦੀ ਹੈ। ਇਹ ਬੱਚੇ ਨੂੰ ਇਕ ਸਾਲ ਦੀ ਉਮਰ ਤੋਂ ਬਾਅਦ ਦਿੱਤੀ ਜਾਂਦੀ ਹੈ ਅਤੇ 90% ਵਿਅਕਤੀਆਂ ਵਿਚ ਉਮਰ ਭਰ ਲਈ ਸੁਰੱਖਿਅਕ ਅਣੂ ਪ੍ਰਦਾਨ ਕਰ ਦੇਦੀ ਹੈ। ਨਵੀ ਮੰਪਜ਼ – ਮੀਜ਼ਲਜ਼ – ਰੁਬੇਲਾ (ਐਮ ਐਮ ਆਰ) ਵੈਕਸੀਨ ਵੀ ਵਰਤੋਂ ਵਿਚ ਆ ਰਹੀ ਹੈ ਜੋ ਕਿ ਬੱਚੇ ਨੂੰ ਕੰਨਪੇੜੇ , ਖਸਰੇ, ਅਤੇ ਜਰਮਨ – ਖਸੰਰੇ (ਰੁਬੇਲਾ) ਵਿਰੁੱਧ ਉਮਰ ਭਰ ਲਈ ਸੁਰੱਖਿਆ ਪ੍ਰਦਾਨ ਕਰਦੀ ਹੈ। ਕੁਝ ਚਿਕਿਤਸਕਾਂ ਦਾ ਵਿਚਾਰ ਹੈ ਕਿ ਵੈਕਸੀਨ ਦੇਣ ਦੀ ਬਜਾਏ ਬੱਚੇ ਨੂੰ ਸੰਪਰਕ ਵਿਚ ਆਉਣ ਵਾਲੇ ਰੋਗੀਆਂ ਵੱਲੋਂ ਕੁਦਰਤੀ ਤੌਰ ਤੇ ਗ੍ਰਹਿਣ ਹੋਣ ਵਾਲੀ ਸੁਰੱਖਿਆ ਮਿਲ਼ਣੀ ਹੀ ਬਿਹਤਰ ਹੈ। ਪਰ ਵੈਕਸੀਨ ਦੇ ਦੇਣੀ ਹੀ ਸਹੀ ਕਦਮ ਹੈ। ਅਗਰ ਮੰਪਜ਼ ਰੋਗ ਖੇਤਰੀ ਪੱਧਰ ਤੇ ਫੈਲਿਆ ਹੋਵੇ ਤਾਂ ਵੱਡਿਆਂ ਨੂੰ ਖਾਸ ਕਰਕੇ ਮਰਦਾਂ ਨੂੰ ਇਸਦੀਆਂ ਸੰਭਾਵਿਤ ਉਲਝਣਾਂ ਤੋ ਬਚਾਉਣ ਲਈ ਇਹ ਵੈਕਸੀਨ ਦੇਣ ਤੇ ਵਿਚਾਰ ਕਰਨਾ ਬਣਦਾ ਹੈ। ਗਰਭਵਤੀ ਮਾਵਾਂ ਅਤੇ ਗੰਭੀਰ ਹਾਲਤ ਦੇ ਰੋਗੀਆਂ ਨੂੰ ਵੈਕਸੀਨ ਨਹੀਂ ਦੇਣੀ ਚਾਹੀਦੀ।

---

## ਪਾਖੰਡੀ ਸਾਧ–ਚੇਲੇ

ਪਾਖੰਡੀ–ਬਾਬਿਆਂ ਦੀ ਨਾ ਏਥੇ ਥੁੜ ਕੋਈ,
ਇੱਟ ਪੁੱਟਿਆਂ ਨਿਕਲਦੇ ਸਾਧ ਚੇਲੇ।
ਕੰਮ ਕਰਨ ਦੀ ਰਹੇ ਨਾ ਲੋੜ ਕੋਈ,
ਐਸ਼ ਕਰਦੇ ਡੇਰੇ 'ਚ ਬੈਠ ਵਿਹਲੇ।
ਸਮਾਜ ਸੇਵਕਾਂ ਦੀ ਕਰੇ ਨਾ ਕਦਰ ਕੋਈ,
ਯਾਦ ਇਹਨਾਂ ਦੀ 'ਚ ਲਗਦੇ ਰੋਜ਼ ਮੇਲੇ।
ਭਲਾ ਆਪਣਾ ਚਾਹੁੰਦਾ ਹੈ ਜੇ ਕੋਈ,
'ਕੁਲਵਿੰਦਰ' ਵਾਂਗ ਬਣੇ ਤਰਕਸ਼ੀਲ ਪਹਿਲੇ।

*ਕੁਲਵਿੰਦਰ, ਆਸਾ ਬੁੱਟਰ।*

# ਮਾਨਸਿਕ ਪ੍ਰਦੂਸ਼ਣ

*ਰਾਮ ਸਿੰਘ ਨਿਰਮਾਣ*

ਅੱਜ ਵਿਸ਼ਵ ਪੱਧਰ ਤੇ ਫੈਲ ਰਹੇ ਪ੍ਰਦੂਸ਼ਣ ਪ੍ਰਤੀ ਵਿਆਪਕ ਪੱਧਰ ਤੇ ਚਿੰਤਾ ਪ੍ਰਗਟਾਈ ਜਾ ਰਹੀ ਹੈ। ਇਹ ਪ੍ਰਦੂਸ਼ਣ ਵਾਤਾਵਰਣ ਨੂੰ ਦੂਸ਼ਿਤ ਕਰਦਾ ਹੈ। ਹਵਾ ਵਿਚ ਜਹਿਰੀਲੇ ਤੇ ਅਸ਼ੁੱਧ ਤੱਤ ਫੈਲਣ ਨਾਲ ਵਾਯੂ ਮੰਡਲ ਦੀ ਸ਼ੁੱਧਤਾ ਵਿਚ ਆਈ ਗਿਰਾਵਟ ਨੂੰ ਪ੍ਰਦੂਸ਼ਣ ਅਖਦੇ ਹਨ। ਇਸ ਦੇ ਫੈਲਣ ਦੇ ਬਹੁਤ ਸਾਰੇ ਕਾਰਨ ਹਨ, ਜੋ ਸਾਡੀਆਂ ਜਰੂਰੀ ਲੋੜਾਂ ਚੋਂ ਪੈਦਾ ਹੁੰਦੇ ਹਨ ਤੇ ਇੰਜ ਹੋਣਾ ਸਾਡੀ ਵਿਕਾਸਸ਼ੀਲ ਸੱਭਿਅਤਾ ਦੀ ਅਣ-ਸਰਦੀ ਲੋੜ ਹੋਣ ਕਰਕੇ ਇਹ ਇਕ ਜ਼ਰੂਰੀ ਬੁਰਾਈ ਦੇ ਰੂਪ ਵਿਚ ਸਾਡੇ ਸਾਹਮਣੇ ਹੈ। ਪਿਛਲੇ ਸਮੇਂ ਤੋਂ ਵਾਤਾਵਰਨ ਵਿਚ ਹੋ ਰਹੇ ਸ਼ੋਰ ਸ਼ਰਾਬੇ, ਚੀਕ-ਚਿਹਾੜੇ ਅਤੇ ਲਾਊਡ-ਸਪੀਕਰਾਂ ਆਦਿ ਦੀ ਕੰਨ-ਪਾੜਵੀਂ ਆਵਾਜ, ਮਸ਼ੀਨਰੀ ਅਤੇ ਹੋਰ ਸਾਧਨਾਂ ਦੀ ਅਵਾਜ ਦੇ ਸ਼ੋਰ ਨੂੰ ਵੀ ਪ੍ਰਦੂਸ਼ਣ ਮੰਨਿਆ ਗਿਆ ਹੈ, ਜਿਸ ਦਾ ਸਿੱਧਾ ਅਸਰ ਜਾਂ ਨੁਕਸਾਨ ਮਨੁਖੀ ਸਿਹਤ ਨੂੰ ਹੁੰਦਾ ਹੈ। ਇਸ ਬੇਲੋੜੇ ਸ਼ੋਰ ਨਾਲ ਘਬਰਾਹਟ, ਉਕਾਊਪੁਣਾ ਅਤੇ ਦਿਮਾਗੀ ਤਣਾਅ ਪੈਦਾ ਹੁੰਦਾ ਹੈ। ਇਹ ਤਣਾਅ ਲਗਾਤਾਰ ਬਣੇ ਰਹਿਣ ਨਾਲ ਮਾਨਸਿਕ ਅਤੇ ਸਰੀਰਕ ਰੋਗ ਪੈਦਾ ਹੁੰਦੇ ਹਨ।

ਸ਼ੋਰ ਪ੍ਰਦੂਸ਼ਣ ਤੋਂ ਇਲਾਵਾ ਇਕ ਹੋਰ ਤਰ੍ਹਾਂ ਦਾ ਪ੍ਰਦੂਸ਼ਣ ਵੀ ਮਨੁੱਖ ਦੀ ਦਿਮਾਗੀ ਅਤੇ ਸਰੀਰਕ ਸਿਹਤ ਨਾਲ ਖਿਲਵਾੜ ਕਰਦਾ ਹੈ। ਨਿਰ-ਅਧਾਰ ਤੇ ਝੂਠੀਆਂ ਅਫਵਾਹਾਂ ਫੈਲਾਉਣਾ, ਗੰਦੇ ਤੇ ਅਸ਼ਲੀਲ ਵਿਚਾਰ, ਵਹਿਮੀ ਤੇ ਅੰਧ-ਵਿਸ਼ਵਾਸੀ ਗੈਰ-ਵਿਗਿਆਨਕ ਵਿਚਾਰਾਂ ਦਾ ਪ੍ਰਚਾਰ ਸਾਮਾਜਿਕ ਫਿਜਾ ਨੂੰ ਦੂਸ਼ਿਤ ਕਰਕੇ ਮਾਨਸਿਕ ਪ੍ਰਦੂਸ਼ਣ ਪੈਦਾ ਕਰਦਾ ਹੈ। ਭਾਵੇਂ ਗਲਤ ਵਿਚਾਰਾਂ, ਝੂਠੀਆਂ-ਅਫਵਾਹਾਂ ਨਾਲ ਵਾਤਾਵਰਨ ਦੀ ਹਵਾ ਅਸ਼ੁੱਧ ਤਾਂ ਨਹੀਂ ਹੁੰਦੀ, ਵਾਤਾਵਰਨ ਵਿਚ ਮਿੱਟੀ ਘੱਟਾ ਧੂੜ ਕਾਲਖ ਆਦਿ ਤਾਂ ਨਹੀਂ ਜੰਮਦੀ ਪਰ ਝੂਠੇ, ਗਲਤ, ਅਸ਼ਲੀਲ, ਅੰਧ-ਵਿਸ਼ਵਾਸੀ ਅਤੇ ਨਿਕੰਮੇ ਵਿਚਾਰ ਸੁਣਨ ਵਾਲੇ ਦੀ ਸੱਭਿਅਕ ਆਦਤ ਅਤੇ ਦਿਮਾਗ ਦੇ ਖੋਜੀ ਖਾਨੇ ਵਿਚ ਗਲਤ ਧਾਰਨਾਵਾਂ ਦੀ ਕਾਲਖ ਜਾਂ [illegible] ਹੈ। ਅੰਧ ਵਿਸ਼ਵਾਸਾਂ ਦਾ ਕੂੜ-ਪ੍ਰਚਾਰ ਮਨੁਖੀ ਮਾਨਸਿਕਤਾ ਨੂੰ ਗੰਧਲਾ ਕਰਦਾ ਹੈ। ਸਹੀ ਤੇ ਸਚਾਈ ਭਰਪੂਰ ਵਿਚਾਰਾਂ ਨੂੰ ਪਛਾੜ ਕੇ ਗਲਤ ਵਿਚਾਰਾਂ ਦੇ ਘਰ ਕਰ ਜਾਣ ਕਰਕੇ ਗਲਤ ਰੁਚੀਆਂ ਤੇ ਆਦਤਾਂ ਨੂੰ ਜਨਮ ਦਿੰਦਾ ਹੈ ਜਿਸ ਨਾਲ ਮਨੁੱਖੀ ਦਿਮਾਗ ਦੀ ਖੋਜੀ ਤੇ ਤਰਕਵਾਦੀ ਚੇਤਨਾ ਖੁੰਢੀ ਹੋ ਜਾਂਦੀ ਹੈ। ਦਿਮਾਗੀ ਵਿਕਾਸ ਮੰਦ ਹੋ ਕੇ ਮਨੁੱਖ ਨਾਂਹ ਪੱਖੀ ਸੋਚਣ ਲੱਗਦਾ ਹੈ। ਗਲਤ ਆਦਤਾਂ ਤੇ ਰੁਚੀਆਂ ਗੁਨਾਹ ਕਰਨ ਲਈ ਉਕਸਾਉਂਦੀਆਂ ਹਨ। ਵਹਿਮੀ-ਭਰਮੀ ਤੇ ਅੰਧ-ਵਿਸ਼ਵਾਸ਼ੀ ਅਫਵਾਹਾਂ ਫੈਲਾਉਣਾ, ਉਨ੍ਹਾਂ ਪ੍ਰਾਭੌਤਿਕ ਸ਼ਕਤੀਆਂ ਨਾਲ ਜੁੜ ਕੇ ਮਿਥਿਹਾਸਕ ਬਾਤਾਂ ਸੁਣਾਉਣੀਆਂ ਜਿਨ੍ਹਾਂ ਸ਼ਕਤੀਆਂ ਦੀ ਕਦੇ ਕੋਈ ਹੋਂਦ ਨਹੀ ਰਹੀ। ਨਿਰਅਧਾਰ ਅਤੇ ਝੂਠ ਮੂਠ ਗੈਰਵਿਗਿਆਨਕ ਗੱਲਾਂ ਦਾ ਪ੍ਰਚਾਰ ਕਰਨਾ ਲੋਕਾਂ ਨੂੰ ਗੁੰਮਰਾਹ ਕਰਨਾ ਹੈ। ਇਹ ਗੁੰਮਰਾਹ-ਕੁੰਨ ਪ੍ਰਚਾਰ ਉਦੋਂ ਅਪਰਾਧ ਬਣ ਜਾਂਦਾ ਹੈ ਜਦੋਂ ਕਿਸੇ ਖਾਸ ਮਕਸਦ ਲਈ (ਸਸਤੀ ਸ਼ੁਹਰਤ ਖੱਟਣ ਜਾਂ ਪੈਸਾ ਕਮਾਉਣ ਲਈ) ਕੀਤਾ ਜਾਂਦਾ ਹੈ ਜਾਂ ਮੰਨੇ ਪ੍ਰਮੰਨੇ ਕਿਸੇ ਵਿਗਿਆਨਕ ਸਿਧਾਂਤ ਨੂੰ ਗਲਤ ਸਾਬਤ ਕਰਨ ਦੇ ਇਰਾਦੇ ਨਾਲ ਕੀਤਾ ਜਾਂਦਾ ਹੈ।ਉਦਾਹਰਣ ਵਜੋਂ ਜਦੋਂ ਵਿਗਿਆਨਕ ਨਿਯਮਾਂ ਦੇ ਉਲਟ ਜਾਂ ਮਨ-ਘੜਤ ਕਹਾਣੀਆਂ ਬਣਾਕੇ ਲੋਕਾਂ ਨੂੰ ਸਹੀ ਜਾਣਕਾਰੀ ਤੋਂ ਲਾਂਭੇ ਲੈ ਕੇ ਜਾਣ ਦਾ ਪ੍ਰਚਾਰ ਲੋਕਾਂ ਦੀ ਲੁੱਟ ਖਸੁੱਟ (ਆਰਥਿਕ ਤੇ ਮਾਨਸਿਕ) ਕਰਨ ਲਈ ਕੀਤਾ ਜਾਂਦਾ ਹੈ।ਕਈ ਵਾਰ ਅਜਿਹੇ ਅੰਧ ਵਿਸ਼ਵਾਸ਼ੀ ਵਿਚਾਰਾਂ ਦਾ ਫੈਲਾਅ ਕਿਸੇ ਦੇਵਤੇ, ਅਵਤਾਰ ਜਾਂ ਧਰਮ ਨਾਲ ਜੋੜ ਕੇ ਕੀਤਾ ਜਾਂਦਾ ਹੈ ਜੋ ਗੁਨਾਹ ਹੈ ਜਿਵੇਂ ਕਿਸੇ ਦੇਵੀ ਆਦਿ ਦੇ ਪ੍ਰਗਟ ਹੋਣ ਸਬੰਧੀ ਪਰਚੇ ਛਾਪ ਕੇ ਵੰਡਣੇ ਜਾਂ ਦੇਵਤਿਆਂ ਦੀਆਂ ਪੱਥਰ ਦੀਆਂ ਮੂਰਤੀਆਂ ਦੇ ਦੁੱਧ ਪੀਣ ਦੀਆਂ ਕਰਾਮਾਤੀ ਅਫਵਾਹਾਂ ਫੈਲਾਉਣਾ।

ਅੱਜ 21ਵੀਂ ਸਦੀ ਦੀਆਂ ਬਰੂਹਾਂ ਤੇ ਖੜ੍ਹੇ ਹੋਣ ਦੇ ਬਾਵਜੂਦ ਵੀ ਭਾਰਤੀ ਲੋਕਾਂ ਦੀ ਸੋਚ ਵਿਗਿਆਨਕ ਨਹੀਂ ਬਣ ਪਾਈ। ਅਸੀਂ ਅੱਜ ਵੀ ਅੰਧ-ਵਿਸ਼ਵਾਸ਼ੀ ਵਿਚਾਰਾਂ ਦੀ ਪ੍ਰੋੜਤਾ ਕਰੀ ਜਾ ਰਹੇ ਹਾਂ। ਕਾਰਨ ਸਾਫ ਹੈ ਕਿ ਸਾਡੇ ਸੰਸਕਾਰ, ਸਾਡੀ ਸੰਸਕ੍ਰਿਤੀ, ਸਾਡਾ ਸਮਾਜਿਕ ਢਾਂਚਾ ਗੱਲ ਕੀ ਸਾਡਾ ਸਾਰਾ ਵਾਤਾਵਰਣ ਹੀ ਅੰਧ-ਵਿਸ਼ਵਾਸਾਂ, ਬੇ-ਬੁਨਿਆਦ ਅਧਾਰਹੀਣ ਝੂਠੇ ਕਰਾਮਾਤੀ ਚਮਤਕਾਰੀ ਦ੍ਰਿਸ਼ਾਂ ਦੇ ਵਰਨਣ ਨਾਲ ਓਤਪੋਤ ਹੈ। ਜਦੋਂ ਮਨੁੱਖ ਬੱਚਾ ਹੁੰਦਾ ਹੈ ਓਦੋਂ ਤੋਂ ਹੀ ਵੱਡਿਆਂ ਖਾਸਕਰ ਮਾਵਾਂ, ਭੈਣਾਂ ਵਲੋਂ ਉਸ ਨੂੰ 'ਕੋਕੋ' ਜਾਂ ਮਾਊਂ ਤੋਂ ਡਰਾਕੇ ਪਾਲਿਆ ਜਾਂਦਾ ਹੈ। ਮਾਵਾਂ ਨੂੰ ਇਹ ਕਹਿੰਦਿਆਂ ਅਕਸਰ ਸੁਣਦੇ ਹਾਂ ਕਿ "ਜੇ ਨਾ ਨਹਾਤਾ (ਅਕਸਰ ਬੱਚੇ ਨਹਾਉਣ ਤੋਂ ਜਿਦ ਕਰਦੇ ਹਨ) ਤਾਂ ਔਹ ਬਗਲੀ



ਵਾਲਾ ਭਾਈ (ਸਾਧ, ਜੋਗੀ) ਫੜਕੇ ਲੈ ਜੂ ਭੂਤਾਂ ਮੂਹਰੇ ਸੁੱਟ ਦੂ"।ਅਜਿਹੇ ਡਰਾਵੇ ਤੇ ਅੰਧ-ਵਿਸ਼ਵਾਸ਼ੀ ਬਾਤਾਂ ਦੀ ਛਤਰ ਛਾਇਆ ਹੇਠ ਪਲੇ ਹਾਂ ਅਸੀਂ।ਕਰਾਮਾਤੀ ਸ਼ਕਤੀਆਂ ਦੇ ਮਾਲਕਾਂ ਅਤੇ ਸਰਾਪਾਂ ਦੇ ਡਰ ਦੀ ਨੰਗੀ ਤਲਵਾਰ ਸਾਇੰਸ ਦੀ ਬੇ-ਥਾਹ ਰੋਸ਼ਨੀ ਵਿਚ ਵੀ ਸਾਡੇ ਸਿਰ ਤੇ ਲਟਕਦੀ ਸਾਡੀ ਅੰਧ-ਵਿਸ਼ਵਾਸੀ ਮਾਨਸਿਕਤਾ ਨੂੰ ਦਿਸਦੀ ਹੈ। ਜਦੋਂ ਇਹੋ ਜਿਹੇ ਵਿਚਾਰਾਂ ਦਾ ਹਰ ਥਾਂ ਬੋਲ-ਬਾਲਾ ਹੋਵੇ ਸਾਡੀ ਸਮਝ ਵਿਗਿਆਨਕ ਕਿਵੇਂ ਬਣ ਸਕਦੀ ਹੈ। ਤਰਕਹੀਣ ਵਿਚਾਰ ਸਾਡੇ ਦਿਮਾਗ ਤੇ ਆਪਣਾ ਤੰਦੂਆ ਜਾਲ ਇਸ ਕਦਰ ਫੈਲਾਈ ਬੈਠੇ ਹਨ ਕਿ ਅਸੀਂ ਇਨ੍ਹਾਂ ਵਿਚਾਰਾਂ ਦੀ ਮਾਨਸਿਕ ਗੁਲਾਮੀ ਦਾ ਸ਼ਿਕਾਰ ਹੋ ਗਏ ਹਾਂ। ਛੋਟੇ-ਛੋਟੇ ਅੰਧ-ਵਿਸ਼ਵਾਸ਼ਾਂ ਤੋਂ ਸ਼ੁਰੂ ਹੋ ਕੇ ਵੱਡੇ-ਵੱਡੇ ਅੰਧ-ਵਿਸ਼ਵਾਸ਼ ਸਾਡੇ ਦੁਆਲੇ ਘੇਰੇ ਘੱਤੀ ਖੜ੍ਹੇ ਹਨ ਜੋ ਸਾਡੇ ਖੋਜੀ ਦਿਮਾਗ ਦੀ ਅਗਾਂਹ ਵਧੂ ਤਰਕਸ਼ੀਲ ਸੋਚਣੀ ਲਈ ਘਾਤਕ ਹਨ।

ਇਹ ਵਹਿਮੀ ਅਤੇ ਕਿਸੇ ਗੱਲ, ਸਾਖੀ ਜਾਂ ਕਹਾਣੀ ਵਿਚ ਅੰਨੀ ਸ਼ਰਧਾ 'ਚੋਂ ਉਪਜੇ ਅੰਧ-ਵਿਸ਼ਵਾਸ਼, ਜਿਨ੍ਹਾਂ ਨੂੰ ਅਸੀਂ ਬਿਨਾਂ ਸੋਚੇ ਸਮਝੇ/ਪਰਖੇ ਆਪਣੇ ਚੇਤਨ ਵਿਚ ਬੈਠਾ ਲੈਂਦੇ ਹਾਂ, ਮਨੁੱਖੀ ਚੇਤਨਾ ਵਿਚ ਪ੍ਰਦੂਸ਼ਣ ਫੈਲਾਕੇ ਸਾਡੀ ਖੋਜੀ ਰੁਚੀ ਨੂੰ ਖੁੰਢੀ ਕਰਕੇ ਦਿਮਾਗ ਨੂੰ ਕੁੰਦ ਅਤੇ ਡਾਵਾਂਡੋਲ ਮਾਨਸਿਕਤਾ ਪੈਦਾ ਕਰਦੇ ਹਨ। ਜੋ ਸਾਨੂੰ ਬੇਸਮਝ, ਅਗਿਆਨੀ, ਗੈਰ-ਜੁੰਮੇਵਾਰ ਅਤੇ ਹੱਥ ਤੇ ਹੱਥ ਧਰਕੇ ਬੈਠਣ ਵਾਲੇ ਲਾਚਾਰ ਮਨੁੱਖ ਨੂੰ ਕੁੱਝ ਵੀ ਨਾ ਕਰ ਸਕਣ ਯੋਗ ਅਸਮਰਥ, ਅਧੂਰਾ ਤੇ ਅਵਿਕਸਤ ਵਿਅਕਤੀ ਬਣਾਉਣ ਲਈ ਜੁੰਮੇਵਾਰ ਹਨ, ਜੋ ਸਾਡੇ ਪਰਿਵਾਰ, ਸਮਾਜ, ਦੇਸ਼ ਅਤੇ ਸਮੁੱਚੀ ਸਭਿਅਤਾ ਲਈ ਘਾਤਕ ਹਨ।

ਭਾਰਤ ਰਿਸ਼ੀਆਂ, ਮੁਨੀਆਂ ਅਤੇ 33 ਕਰੋੜ ਦੇਵੀ ਦੇਵਤਿਆਂ ਦੀ ਧਰਤੀ ਹੈ ਜਿਨ੍ਹਾਂ ਤੇ ਸਾਨੂੰ ਮਾਣ ਕਰਨ ਲਈ ਆਖਿਆ ਜਾਂਦਾ ਹੈ ਪਰ ਇਨ੍ਹਾਂ ਦੀ ਕ੍ਰਿਪਾ ਸਦਕਾ ਜਨ ਸੰਖਿਆ ਪੱਖੋ ਸੰਸਾਰ 'ਚ ਦੂਜੇ ਦਰਜੇ ਤੇ ਆਉਣ ਵਾਲੇ ਭਾਰਤ ਦਾ ਪਿਛਲੀਆਂ 4-5 ਸਦੀਆਂ ਦੇ ਸਮੇਂ ਵਿੱਚ ਇੱਕ ਵੀ ਸੰਸਾਰ ਪ੍ਰਸਿੱਧ ਵਿਗਿਆਨਕ ਪੈਦਾ ਨਹੀਂ ਹੋਇਆ। ਕਿਉਂ ਨਾ ਏਥੇ ਕੋਈ ਅਰਸਤੂ, ਪਟੋਲਮੀ, ਕੋਪਰਨਿਕਸ, ਜਰਦਾਨੋ ਬਰੂਨੋ, ਆਈਨ ਸਟਾਈਨ, ਨਿਊਟਨ ਜਾਂ ਗੈਲੀਲੀਓ ਪੈਦਾ ਹੋ ਸਕੇ।ਧਰਤੀ, ਪੁਲਾੜ, ਦੀਆਂ ਬਹੁ-ਪੱਖੀ ਖੋਜਾਂ ਕਰਨ ਦਾ ਸਿਹਰਾ ਭਾਰਤ ਤੋਂ ਬਿਨਾਂ ਬਾਕੀ ਮੁਲਕਾਂ ਨੂੰ ਜਾਂਦਾ ਹੈ ਭਾਵੇਂ ਅੱਜ ਸਾਡੇ ਮੁਲਕ ਵਿੱਚ ਵੱਖ ਵੱਖ ਖੇਤਰਾਂ ਦੇ ਖੋਜੀ ਵਿਗਿਆਨਕ ਮੌਜੂਦ ਹਨ।ਇੰਜ ਕਿਉਂ ਨਹੀਂ ਹੋ ਸਕਿਆ ਕਿਉਂ ਕਿ ਅਸੀਂ ਪਿਛਲੀਆਂ ਸਦੀਆਂ ਵਿੱਚ ਅੱਜ ਤੋਂ ਵੀ ਵੱਧ ਅੰਧ-ਵਿਸ਼ਵਾਸੀ, ਧਾਰਮਿਕ ਕੱਟੜਵਾਦ, ਰੂੜੀਵਾਦ ਤੇ ਪਿਛਾਂਹ ਖਿੱਚੂ ਵਿਚਾਰਾਂ ਦੇ ਹਨੇਰੇ ਵਿੱਚ ਗੁਆਚੇ ਹੋਏ ਸਾਂ, ਜਿੰਨ੍ਹਾਂ ਦਾ ਮੂਲ ਸਰੋਤ ਇਹ ਤੇਤੀ ਕਰੋੜ ਦੇਵੀ-ਦੇਵਤੇ ਹੀ ਸਨ।ਅਫ਼ਸੋਸ ਦੀ ਗੱਲ ਹੈ ਕਿ ਅੱਜ ਤੋਂ ਪੰਜਾਹ ਕੁ ਵਰ੍ਹੇ ਪਹਿਲਾਂ ਸਾਡੀ ਜਨ-ਸੰਖਿਆ ਵੀ ਤੇਤੀ ਕੁ ਕਰੋੜ ਹੀ ਸੀ ਜਦੋਂ ਇੱਕ ਦੇਵਤੇ ਨੂੰ ਭਾਰਤ ਦਾ ਇੱਕ ਨਾਗਰਿਕ ਮਿਲਦਾ ਸੀ ਪਰ ਕੋਈ ਦੇਵਤਾ ਭਾਰਤ ਲਈ ਇੱਕ ਖੋਜੀ, ਇੱਕ ਸਾਇੰਸਦਾਨ ਵੀ ਪੈਦਾ ਨਾ ਕਰ ਸਕਿਆ।ਕਾਸ਼ ! ਸੰਸਾਰ ਦੀ ਵਿਗਿਆਨਕ ਤਰੱਕੀ ਦੇ ਇਤਿਹਾਸ ਵਿੱਚ ਭਾਰਤ ਦਾ ਵੀ ਕੋਈ ਯੋਗਦਾਨ ਹੁੰਦਾ।ਭਾਰਤੀ ਸਾਇੰਸਦਾਨਾਂ ਦੇ ਨਾਮ ਦਾ ਜਿਕਰ ਹੁੰਦਾ।

ਪਰ ਅਸੀਂ ਅੱਖਾਂ ਮੀਚ ਕੇ ਉਹਨਾਂ ਦੇਵਤਿਆਂ ਦੀ ਪੂਜਾ ਕਰੀ ਗਏ, ਯੱਗ ਤੇ ਹਵਨ ਕਰੀ ਗਏ, ਪਸ਼ੂਆਂ ਤੇ ਮਨੁੱਖਾਂ ਦੀਆਂ ਬਲੀਆਂ ਦੇਈ ਗਏ।ਕਿਸ ਕਾਰਣ ? ਉਹਨਾਂ ਦੇਵਾਂ ਦੇ ਪੈਰੋਕਾਰਾਂ ਦੁਆਰਾ ਫੈਲਾਏ ਅੰਧਵਿਸ਼ਵਾਸੀ ਵਿਚਾਰਾਂ ਦੇ ਮਾਨਸਿਕ ਪ੍ਰਦੂਸ਼ਣ ਕਰਕੇ।

ਅੱਜ ਜਗ੍ਹਾ ਜਗ੍ਹਾ ਚੇਲੇ, ਸਿਆਣੇ, ਸੁਆਮੀ, ਸਾਈਂ, ਤਾਂਤ੍ਰਿਕ, ਜੋਤਸ਼ੀ ਅਤੇ ਨਾ ਜਾਣੇ ਕਿੰਨੇ ਕੁ ਬਾਬੇ, ਸਾਧ ਲੋਕਾਂ ਵਿੱਚ ਅਜਿਹਾ ਮਾਨਸਿਕ ਪ੍ਰਦੂਸ਼ਣ ਪੈਦਾ ਕਰਨ ਲਈ ਯਤਨਸ਼ੀਲ ਹਨ ਜੋ ਸਾਡੇ ਮੁਲਕ ਨੂੰ ਪਿਛਲ-ਖੁਰੀਂ ਦਵੱਲੀ ਲੈ ਜਾ ਰਿਹਾ ਹੈ।ਇੱਥੋਂ ਦੇ ਰਾਜਨੀਤਿਕ ਆਗੂ ਤੇ ਦੇਸ ਦੇ ਕਰਤੇ ਧਰਤੇ ਇਨ੍ਹਾਂ ਸਵਾਮੀਆਂ ਅਤੇ ਸਾਈਂ ਬਾਬਿਆਂ ਦੇ ਡੇਰੇ 'ਤੇ ਜਾਕੇ ਨੱਕ ਰਗੜਦੇ ਹੋਏ ਆਪਣੀ ਲਾਈਲੱਗ ਮਾਨਸਿਕਤਾ ਦਾ ਮੁਜਾਹਰਾ ਕਰਦੇ ਹਨ, ਪਰ ਪਾਰਲੀਮੈਂਟ ਹਾਊਸਾਂ ਵਿੱਚ ਦਾਹਵੇ ਭਾਰਤ ਦੀ ਵਿਗਿਆਨਕ ਤਰੱਕੀ ਅਤੇ ਪੂਰਨ ਸਾਖਰਤਾ ਦੇ ਕਰਦੇ ਹਨ।ਜਦੋਂ ਇਹ ਧਰਮ ਨਿਰਪੱਖ ਦੇਸ਼ ਦੇ ਸੰਵਿਧਾਨ ਦੀ ਸਹੁੰ ਚੁੱਕ ਕੇ ਵਿਗਿਆਨ ਦੀ ਅਤਿ ਆਧੁਨਿਕ ਖੋਜ ਪੁਲਾੜੀ ਵਿਮਾਨ ਅਕਾਸ਼ ਵਿੱਚ ਦਾਗਣ ਸਮੇਂ ਧਾਰਮਿਕ ਰਸਮ ਨਾਰੀਅਲ ਤੋੜ ਕੇ ਪ੍ਰੋਗਰਾਮ ਦੀ ਉਦਘਾਟਨੀ ਰਸਮ ਕਰਦੇ ਹਨ ਤਾਂ ਇਨ੍ਹਾਂ ਦੇਸ਼ ਦੇ ਅਖੌਤੀ ਆਗੂਆਂ, ਸਾਇੰਸ ਅਤੇ ਟੈਕਨਾਲੋਜੀ ਮਹਿਕਮੇ ਦੇ ਮੰਤਰੀਆਂ ਦੀ ਅਕਲ ਤੇ ਹੈਰਾਨੀ ਹੁੰਦੀ ਹੈ।ਇਥੇ ਹੀ ਬੱਸ ਨਹੀਂ ਰਾਜਨੀਤਿਕ ਸੱਤਾਧਾਰੀ ਹਕੂਮਤਾਂ ਵੱਲੋਂ ਪ੍ਰਚਾਰ ਮੀਡੀਏ ਰੇਡੀਓ, ਟੀ. ਵੀ., ਸਰਕਾਰੀ ਪ੍ਰੈਸਾਂ ਆਦਿ ਰਾਹੀਂ ਵੀ ਗੈਰ-ਵਿਗਿਆਨਕ ਘਟਨਾਵਾਂ ਨੂੰ ਚਮਤਕਾਰੀ ਅਤੇ ਰੱਬੀ ਸ਼ਕਤੀ ਦੀ ਕਰਾਮਾਤ ਦੱਸਕੇ ਲੋਕਾਂ ਦੇ ਦਿਮਾਗ ਵਿੱਚ ਗੈਬੀ ਸ਼ਕਤੀਆਂ ਦੇ ਡਰ ਦਾ ਅੰਧਵਿਸ਼ਵਾਸ ਭਰਿਆ ਜਾਂਦਾ ਹੈ।ਅੰਧ-ਵਿਸ਼ਵਾਸੀ ਸੀਰੀਅਲ ਟੀ. ਵੀ. ਤੇ ਦਿਖਾਉਣ ਮਗਰੋਂ ਹੁਣ ਤਾਂ ਨੌਬਤ ਇਥੋਂ ਤੱਕ ਪਹੁੰਚ ਗਈ ਹੈ ਕਿ ਇੱਕ ਤੀਰ ਤੁੱਕੇ ਤੇ ਅਧਾਰਿਤ ਪ੍ਰਣਾਲੀ ਜੋਤਿਸ਼ ਨੂੰ

(ਜੋ ਗੈਰ ਵਿਗਿਆਨਕ ਕਿੱਤਾ ਹੈ) ਬੜਾਵਾ ਦੇ ਕੇ ਰੋਜ਼ਾਨਾ ਸਵੇਰੇ ਭਾਰਤ ਦੇ ਲੋਕਾਂ ਦੀ ਰਾਸ਼ੀਫਲ 'ਤੇ ਅਧਾਰਿਤ ਭਵਿੱਖਬਾਣੀ ਕੀਤੀ ਜਾਂਦੀ ਹੈ।ਅੱਜ ਥਾਂ ਥਾਂ ਚੇਲੇ ਸਿਆਣਿਆਂ ਤਾਤ੍ਰਿਕਾਂ ਆਦਿ ਦੇ ਡੇਰਿਆਂ ਉਤੇ ਭੂਤਾਂ ਕੱਢਣ, ਲੋਕਾਂ ਦੀ ਕਸਰ ਹਟਾਉਣ ਜਾਂ ਮਨੁੱਖੀ ਸਰੀਰ ਵਿੱਚ ਵੜੀਆਂ ਕਥਿਤ ਰੂਹਾਂ-ਬਦਰੂਹਾਂ ਦੀ ਛਾਇਆ ਹਟਾਉਣ ਦੇ ਪਾਖੰਡੀ ਤੇ ਦੰਭੀ ਵਿਹਲੜਾਂ ਨੇ ਲਾਇਸੈਂਸ ਲੈ ਰੱਖੇ ਹਨ ਜੋ ਖੁਦ ਅੰਧ-ਵਿਸ਼ਵਾਸੀ ਜਾਂ ਸ਼ੈਤਾਨ ਹਨ। ਅਦਿਖ, ਡਰਾਉਣੀਆਂ ਕਲਪਿਤ ਰੂਹਾਂ, ਆਤਮਾਵਾਂ, ਪ੍ਰੇਤਾਂ, ਦੈਤਾਂ ਆਦਿ ਵਿੱਚ ਵਿਸ਼ਵਾਸ ਕਰਨ ਨਾਲ ਵਿਅਕਤੀ ਭੈਅ-ਗ੍ਰਸਤ ਬਣਦਾ ਹੈ। ਉਹ ਆਪਣੇ ਦਿਮਾਗ ਵਿੱਚ ਇਨ੍ਹਾਂ ਦੀ ਹੋਂਦ ਪ੍ਰਤੀ ਭਰਮ ਪਾਲਕੇ ਇਨ੍ਹਾਂ ਦੇ ਡਰ ਦਾ ਸ਼ਿਕਾਰ ਹੋਕੇ ਮਾਨਸਿਕ ਰੋਗੀ (ਦਿਮਾਗੀ ਰੋਗਾਂ ਦਾ ਮਰੀਜ) ਬਣ ਜਾਂਦਾ ਹੈ। ਜਿਸ ਦੇ ਇਲਾਜ ਲਈ ਸਮਾਜ ਵਿੱਚ ਪ੍ਰਚਲਤ ਅੰਧਵਿਸ਼ਵਾਸੀ ਵਿਚਾਰਾਂ ਅਤੇ ਲਾਈਲੱਗ ਸਲਾਹਕਾਰਾਂ ਦੀ ਗੱਲ ਮੰਨਕੇ ਉਕਤ ਕਿਸਮ ਦੇ ਮਨੋ-ਰੋਗੀਆਂ ਨੂੰ ਉਪਰੋਕਤ ਬਾਬਿਆਂ ਦੇ ਡੇਰਿਆਂ ਤੇ ਲਿਜਾਇਆ ਜਾਂਦਾ ਹੈ ਜਿਥੇ ਪਹਿਲਾਂ ਹੀ ਕੁੱਝ ਉਸੇ ਤਰ੍ਹਾਂ ਦੇ ਰੋਗੀ ਅਖੌਤੀ ਕਸਰ (ਦਿਮਾਗੀ ਨੁਕਸ) ਤਹਿਤ ਸਿਰ ਘੁੰਮਾਕੇ ਖੇਡ ਰਹੇ ਹੁੰਦੇ ਹਨ ਇਸਦਾ ਨਵੇਂ ਗਏ ਮਰੀਜ ਤੇ ਏਨਾ ਡੂੰਘਾ ਮਾਨਸਿਕ ਪ੍ਰਭਾਵ ਪੈਂਦਾ ਹੈ ਅਤੇ ਕੁੱਝ ਉਹ ਮਾਂਦਰੀ ਚੇਲੇ ਸਿਆਣੇ ਜਿਨਾਂ ਦਾ (ਪੁਲਸ ਦੁਆਰਾ ਚੋਰੀ ਮਨਾਉਣ ਵਾਂਗ ਜੋ ਭਾਵੇਂ ਦੋਸ਼ੀ ਨੇ ਨਾ ਹੀ ਕੀਤੀ ਹੋਵੇ) ਤਜਰਬਾ ਹੁੰਦਾ ਹੈ ਮਰੀਜ ਨੂੰ ਵਰਗਲਾ ਕੇ ਜਾਂ ਤਸ਼ੱਦਦ ਕਰਕੇ ਉਸਦੇ ਮੂੰਹੋਂ ਕਈ 'ਭੂਤ ਕੁਚੀਲ' ਬੁਲਵਾ ਦਿੰਦੇ ਹਨ ਤੇ ਖੇਡਣ ਲਾਉਂਦੇ ਹਨ ਜਿਸ ਪਿਛੋਂ ਮਰੀਜ ਪੂਰੀ ਤਰ੍ਹਾਂ ਪੱਕਾ ਮਾਨਸਿਕ ਮਰੀਜ ਬਣ ਜਾਂਦਾ ਹੈ।ਉਹ ਮਹਿਸੂਸ ਕਰਦਾ ਹੈ ਕਿ ਸਚਮੁੱਚ ਮੇਰੇ ਸਰੀਰ ਵਿੱਚ ਕੋਈ ਓਪਰੀ ਆਤਮਾਂ, ਰੂਹ, ਬਦਰੂਹ ਪ੍ਰਵੇਸ਼ ਕਰ ਚੁੱਕੀ ਹੈ ਅਤੇ ਉਹ ਇਹ ਵੀ ਭਰਮ ਪਾਲ ਬੈਠਦਾ ਹੈ ਕਿ ਹੁਣ ਉਹ ਦੂਸਰੇ ਦੁਖੀ ਲੋਕਾਂ ਦੀਆਂ ਸਮੱਸਿਆਵਾਂ ਹੱਲ ਕਰ ਦੇਵੇਗਾ। ਇਸ ਤਰ੍ਹਾਂ ਕਦੇ ਉਹ ਖੁਦ ਗੱਦੀ ਲਾ ਬੈਠਦਾ ਹੈ ਤੇ ਚੇਲਾ, ਸਿਆਣਾ, ਤਾਂਤ੍ਰਿਕ ਜਾਂ ਪੀਰ ਅਖਵਾਉਦਾ ਹੈ।

ਇਸ ਤਰ੍ਹਾਂ ਉਹ ਮਨੁੱਖ, ਜੋ ਕੁਝ ਦੇਰ ਪਹਿਲਾਂ ਚੰਗਾ ਭਲਾ ਤੰਦਰੁਸਤ ਆਦਮੀ ਸੀ, ਅੰਧਵਿਸ਼ਵਾਸ ਫੈਲਾਉਣ ਦਾ ਠੇਕੇਦਾਰ ਬਣਕੇ ਆਪਣੀ ਗੱਦੀ ਜਾਂ ਡੇਰੇ ਤੇ ਆਏ ਦੁਖੀ ਲੋਕਾਂ ਨੂੰ ਤਵੀਤ ਤਾਗੇ ਅਤੇ ਜਲ (ਪਾਣੀ) ਦੇਕੇ ਉਹਨਾਂ ਦੇ ਦੁੱਖ ਦੂ[illegible] ਦਾ ਭਰਮ ਪਾਲਦਾ ਹੈ। ਕਈ ਵਾਰ ਬੇ-ਔਲਾਦ ਔਰਤਾਂ ਨੂੰ ਬੱਚਾ ਪ੍ਰਾਪਤ ਕਰਨ ਲਈ ਤਵੀਤ ਦੇਕੇ ਨਾਲ ਹੀ ਕਿਸੇ ਦੇ ਮਾਸੂਮ ਬੱਚੇ ਦੀ ਬਲੀ ਦੇਣ ਦੀ ਸਲਾਹ ਦਿੰਦਾ ਹੈ ਅਤੇ ਆਪਣੇ ਸਵਾਰਥ (ਬੱਚਾ ਪ੍ਰਾਪਤੀ) ਦੀ ਪੂਰਤੀ ਦੀ ਖੁਦਗਰਜ ਭਾਵਨਾ ਅਧੀਨ ਉਹ ਬਾਂਝ ਔਰਤਾਂ ਕਿਸੇ ਆਂਢ-ਗੁਆਂਢੀ ਦੇ ਮਾਸੂਮ ਬੱਚੇ ਦੀ ਬਲੀ ਦੇ ਦਿੰਦੀਆਂ ਹਨ। ਇਸ ਤਰ੍ਹਾਂ ਇਹ ਅੰਧ-ਵਿਸ਼ਵਾਸ, ਤੰਦਰੁਸਤ ਮਨੁੱਖ ਤੋਂ ਮਾਨਸਿਕ ਮਰੀਜ ਅਤੇ ਫਿਰ ਮਨੋ-ਰੋਗੀ ਤੋਂ ਚੇਲਾ ਅਤੇ ਕਾਤਲ ਬਣਾ ਦਿੰਦੇ ਹਨ ਤੇ ਸਮਾਜਿਕ ਤਰੱਕੀ ਦੇ ਰਾਹ ਵਿੱਚ ਰੋੜਾ ਬਣਦੇ ਹਨ।

ਅੱਜ ਵਿਗਿਆਨ ਦਾ ਯੁੱਗ ਹੈ ਤੇ ਹਰ ਮਨੁਖ ਦੀ ਸਮਝ ਵਿਗਿਆਨਕ ਬਣਨੀ ਚਾਹੀਦੀ ਹੈ ਕਿਉਂਕਿ ਵਿਗਿਆਨ ਮਨੁਖ ਦੀ ਹਰ ਮੁਸ਼ਕਿਲ ਹੱਲ ਕਰ ਦੇਣ ਵਿੱਚ ਸੱਚਾ ਸਾਥੀ ਬਣਿਆ ਹੈ ਤਾਂ ਫਿਰ ਕਿਉਂ ਨਾ ਅਸੀਂ ਆਪਣੇ ਸ਼ੁਭਚਿੰਤਕ ਅਤੇ ਹਮਦਰਦ ਨਾਲ ਵਫਾ ਨਿਭਾਈਏ ਅਤੇ ਵਿਗਿਆਨ ਦੀ ਮਨੁੱਖੀ ਭਲਾਈ ਲਈ ਕੀਤੀ ਜਾਂਦੀ ਹਰ ਖੋਜ ਦੇ ਰਾਹ ਵਿੱਚ ਰੋੜਾ ਅਟਕਾਉਣ ਵਾਲੇ ਵਿਚਾਰ, ਜੋ ਪਿਛਾਂਹ ਖਿੱਚੂ ਅਤੇ ਨਾਕਾਰਾਤਮਿਕ ਹਨ, ਨੂੰ ਪਛਾੜ ਕੇ, ਤਰਕਹੀਣਤਾ ਅਤੇ ਅਗਿਆਨਤਾ ਦੇ ਹਨੇਰੇ ਨੂੰ ਤਰਕਸ਼ੀਲਤਾ ਦੀ ਮਸ਼ਾਲ ਬਾਲਕੇ ਵਿਗਿਆਨਕ ਵਿਚਾਰਾਂ ਦੇ ਚਾਨਣ ਦਾ ਸਮਾਜ ਵਿੱਚ ਛਿੱਟਾ ਦੇਈਏ ਅਤੇ ਅੰਧ-ਵਿਸ਼ਵਾਸਾਂ ਦਾ ਪ੍ਰਚਾਰ ਕਰਕੇ ਮਾਨਸਿਕ ਪ੍ਰਦੂਸ਼ਣ ਫੈਲਾਉਣ ਵਾਲੇ ਪਾਖੰਡੀਆਂ ਨੂੰ ਸਮਾਜ ਵਿਰੋਧੀ ਐਲਾਨ ਕੇ ਕਰੜੇ ਹੱਥੀ ਲੈਂਦੇ ਹੋਏ ਇਨ੍ਹਾਂ ਨੂੰ ਸਧਾਰਨ ਜਨਤਾ ਤੋਂ ਨਿਖੇੜ ਦੇਈਏ।ਇਹ ਹੀ ਮਨੁੱਖੀ ਭਲਾਈ, ਪੁੰਨ ਧਰਮ ਅਤੇ ਸਰਬੱਤ ਦੇ ਭਲੇ ਦਾ ਰਾਹ ਹੈ।

---

*ਕਾਵਿ ਵਿਅੰਗ :*

## ਰੱਬ ਉੱਤੇ ਡੋਰੀਆਂ

ਦੇਖਣੇ ਜੇ ਚੋਰ ਆਜਾ ਚੱਲ ਡੇਰੇ ਸਾਧਾਂ ਵਾਲੇ
ਹੋਂਵਦੀਆਂ ਜਿੱਥੇ ਭਾਂਤ ਭਾਤ ਦੀਆਂ ਚੋਰੀਆਂ।
ਭੋਗਦੇ 'ਸੁੱਖ-ਆਨੰਦ', ਪੀਂਦੇ ਦੁੱਖ ਕਾੜ੍ਹ ਕਾੜ੍ਹ
ਰੱਖੀਆਂ ਨੇ ਕਾਜੂ ਤੇ ਬਦਾਮਾਂ ਦੀਆਂ ਬੋਰੀਆਂ।
ਹੱਥਾਂ ਵਿੱਚ ਫੜ੍ਹ ਕੇ ਸਿਮਰਨੇ ਮਸਤ ਹੋਏ
ਸ਼ਰੇਆਮ ਠੱਗ ਕਰੀ ਜਾਂਦੇ ਠੱਗੀ ਚੋਰੀਆਂ।
ਹੱਕ ਲੈ ਲੈਂਦੇ ਜੇ ਡੇਰਾ ਡਾਂਗ ਉੱਤੇ ਰੱਖਦੇ
ਹੱਕ ਸਾਡਾ ਮਾਰ ਗਈਆਂ ਰੱਬ ਉੱਤੇ ਡੋਰੀਆਂ।

*ਅਮਰਜੀਤ ਢਿੱਲੋਂ*



ਕੁਝ ਕੇਸ ਰਿਪੋਰਟਾਂ ਦਾ ਅਧਿਐਨ

# ਆਰਥਿਕਤਾ ਅਤੇ ਮਾਨਸਿਕ ਮੁਸ਼ਕਲਾਂ

*ਖੁਸ਼ਵੰਤ ਬਰਗਾੜੀ*

ਸਾਡਾ ਸਮਾਜ ਅਨੇਕਾਂ ਮੁਸ਼ਕਲਾਂ ਦਾ ਸ਼ਿਕਾਰ ਹੈ।ਸਮਾਜਿਕ ਆਰਥਿਕ ਅਤੇ ਸਭਿਆਚਾਰਕ ਸਮੱਸਿਆਵਾਂ ਲੋਕਾਂ ਦਾ ਜੀਉਣਾ ਦੁੱਭਰ ਕਰ ਰਹੀਆਂ ਹਨ।ਉਪਰੋਂ ਹਾਲਤਾਂ ਦੀ ਸਿਤਮ-ਜਰੀਫੀ ਇਹ ਹੈ ਕਿ ਲੋਕ ਅਜਿਹੀਆਂ ਮੁਸ਼ਕਲਾਂ ਦੇ ਅਸਲ ਕਾਰਣ ਲੱਭਣ ਦੀ ਬਜਾਏ ਕਿਸਮਤ-ਕਰਮਾਂ ਭੂਤਾਂ-ਪ੍ਰੇਤਾਂ, ਕਸਰਾਂ ਅਤੇ ਭਾਣਾ ਮੰਨਣਾ ਆਦਿ ਪ੍ਰਵਿਰਤੀਆਂ ਦਾ ਸ਼ਿਕਾਰ ਹਨ।ਆਪਣੀਆਂ ਆਰਥਿਕ ਲੋੜਾਂ/ਇਛਾਵਾਂ ਦੀ ਪੂਰਤੀ ਲਈ ਮਨੁੱਖ ਸਿਰਤੋੜ ਯਤਨ ਕਰਦਾ ਹੈ। ਪਰ ਬਹੁਗਿਣਤੀ ਦੀਆਂ ਲੋੜਾਂ/ਇਛਾਵਾਂ ਅਤੇ ਉਹਨਾਂ ਦੇ ਆਰਥਿਕ ਵਸੀਲਿਆਂ ਦਰਮਿਆਨ ਇਕ ਪਾੜਾ ਬਣਿਆ ਰਹਿੰਦਾ ਹੈ ਜਿਸ ਵਿਚੋਂ ਨਿਰਾਸ਼ਤਾ ਅਤੇ ਮਾਨਸਿਕ ਤਣਾਅ ਪੈਦਾ ਹੁੰਦਾ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਅੱਜ ਦੇ ਮੁਕਾਬਲੇਬਾਜ਼ੀ ਦੇ ਯੁੱਗ ਵਿਚ ਆਰਥਿਕ ਮਸਲੇ ਮਨੁੱਖੀ ਮਨ ਦੇ ਚੈਨ ਨੂੰ ਖੋਰੀ ਰੱਖਦੇ ਹਨ। ਆਰਥਿਕ ਮਸਲੇ ਸੈਂਕੜੇ ਹਜ਼ਾਰਾਂ ਰੂਪਾਂ ਵਿਚ ਮਨੁੱਖ ਨੂੰ ਪਰੇਸ਼ਾਨ ਕਰਦੇ ਹਨ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਵੱਖ-ਵੱਖ ਇਕਾਈਆਂ ਦੁਆਰਾ ਚਲਾਏ ਜਾ ਰਹੇ ਮਨੋਰੋਗ ਇਲਾਜ ਕੇਂਦਰਾਂ ਵਿਚ ਆਉਂਦੇ ਅਜਿਹੇ ਮਸਲਿਆਂ ਨਾਲ ਸਬੰਧਿਤ ਮਾਨਸਿਕ ਤਣਾਅ ਦੇ ਕੇਸਾਂ ਦਾ ਗੰਭੀਰਤਾ ਪੂਰਵਕ ਅਧਿਐਨ ਕਰਨ 'ਤੇ ਅਨੇਕਾਂ ਉਲਝਣਾਂ ਦੇ ਗੁੰਝਲਦਾਰ ਤਾਣੇ-ਬਾਣੇ ਨੂੰ ਸੁਲਝਾਇਆ ਗਿਆ ਹੈ।

ਹਰੇਕ ਮਨੁੱਖ ਨੇ ਆਪਣੇ ਮਨ ਵਿਚ ਕੁਝ ਕੁ ਸੱਧਰਾਂ ਨੂੰ ਜਰੂਰ ਹੀ ਪਾਲਿਆ-ਪੋਸਿਆ ਹੁੰਦਾ ਹੈ ਅਤੇ ਇਹਨਾਂ ਦੀ ਉਹ ਪੂਰਤੀ ਲੋਚਦਾ ਹੈ। ਜੇਕਰ ਕਿਸੇ ਕਾਰਨ ਉਸਨੂੰ ਆਪਣੀਆਂ ਸੱਧਰਾਂ ਦਾ ਘਾਣ ਹੁੰਦਾ ਦਿਸੇ ਤਾਂ ਮਾਨਸਿਕ ਤਣਾਅ ਪੈਦਾ ਹੋਣ ਦੇ ਨਾਲ-ਨਾਲ ਹੋਰ ਵੀ ਬਹੁਤ ਸਾਰੀਆਂ ਸਮਸਿਆਵਾਂ ਪੈਦਾ ਹੁੰਦੀਆਂ ਹਨ। ਇਸ ਤਰ੍ਹਾਂ ਦੀ ਇਕ ਮੱਧ-ਵਰਗੀ ਪਰਿਵਾਰ ਦੀ ਨੂੰਹ ਲਗਾਤਾਰ 'ਕਸਰ' ਤੋਂ ਪੀੜਤ ਰਹਿੰਦੀ ਸੀ। ਸਹੁਰੇ ਘਰ ਵਿਚ ਆਉਂਦਿਆਂ ਹੀ ਉਸ ਉਪਰ 'ਕਸਰ' ਦਾ ਪ੍ਰਕੋਪ ਭਾਰੀ ਹੋ ਜਾਂਦਾ ਸੀ।ਪੇਕੇ ਪਿੰਡ ਠੀਕ ਰਹਿੰਦੀ ਸੀ। ਬਾਬਿਆਂ ਅਤੇ ਰੂਹਾਨੀ ਸੰਤਾਂ ਤੋਂ ਜਦ ਮਸਲਾ ਹੱਲ ਨਾ ਹੋਇਆ ਤਾਂ ਤਰਕਸ਼ੀਲ ਸੁਸਾਇਟੀ ਕੋਲ ਪਰਿਵਾਰ ਨੇ ਪਹੁੰਚ ਕੀਤੀ। ਪੀੜਤ ਔਰਤ ਦੇ ਪਤੀ ਦੇ ਦੋ ਹੋਰ ਵੀ ਭਰਾ ਸਨ ਜੋ ਕਿ ਬਿਲਕੁਲ ਵਿਹਲੇ ਐਸ਼ ਕਰਦੇ ਸਨ। ਕੰਮ ਕਰਨਾ ਆਪਣੀ ਟੌਹਰ ਵਿਚ ਫਰਕ ਸਮਝਦੇ ਸਨ। ਜਦਕਿ ਔਰਤ ਦਾ ਪਤੀ ਜਿਥੇ ਸਰਕਾਰੀ ਸਰਵਿਸ ਕਰਦਾ ਸੀ ਉਥੇ ਵਿਹਲੇ ਸਮੇਂ ਵਿਚ ਵੀ ਕੰਮ ਕਾਰ ਕਰਕੇ ਪਰਿਵਾਰ ਦੀ ਆਮਦਨੀ ਵਿਚ ਚੋਖਾ ਹਿੱਸਾ ਪਾ ਰਿਹਾ ਸੀ। ਉਸਦੇ ਆਪਣੇ ਤਿੰਨ ਬੱਚੇ ਸਨ।ਪੀੜਤ ਔਰਤ ਸ਼ੁਰੂ ਸ਼ੁਰੂ ਵਿਚ ਆਪਣੇ ਬੱਚਿਆਂ ਦੇ ਭੱਵਿਖ ਨੂੰ ਲੈਕੇ ਚਿੰਤਤ ਸੀ ਕਿਉਂਕਿ ਪਰਿਵਾਰ ਸਿਰਫ ਉਸਦੇ ਪਤੀ ਦੀ ਆਮਦਨ ਤੇ ਨਿਰਭਰ ਹੋਣ ਕਾਰਨ ਬੱਚਿਆਂ ਦੀ ਪੜ੍ਹਾਈ ਲਿਖਾਈ ਵੱਲ ਪੂਰਾ ਧਿਆਨ ਨਹੀ ਦਿੱਤਾ ਜਾ ਸਕਦਾ ਸੀ। ਅਤੇ ਉਹ ਪਰਿਵਾਰ ਤੋਂ ਵੱਖ ਰਹਿਣਾ ਚਾਹੁੰਦੀ ਸੀ ਤਾਂ ਕਿ ਉਹ ਆਪਣੇ ਪਤੀ ਦੀ ਆਮਦਨ ਨਾਲ ਬੱਚਿਆਂ ਦਾ ਵਿਕਾਸ ਕਰ ਸਕੇ ਅਤੇ ਆਪਣਾ ਘਰ ਬਣਾ ਸਕੇ।ਪਰ ਘਰ ਵਿਚ ਉਸਦੀ ਪੁੱਗਦੀ ਨਾ ਹੋਣ ਅਤੇ ਵਿਚੋ-ਵਿੱਚ ਘੁੱਟੀ ਰਹਿਣ ਕਾਰਨ ਹੌਲੀ-ਹੌਲੀ ਉਹ ਮਾਨਸਿਕ ਰੋਗੀ ਹੋ ਗਈ।ਉਸਨੂੰ ਬੱਚਿਆਂ ਦਾ ਭਵਿੱਖ ਹਨੇਰਾ ਦਿਸਣ ਲੱਗਿਆ ਅਤੇ ਰਾਤ ਸਮੇਂ ਡਰਾਉਣੇ ਸੁਪਨੇ ਆਉਣ ਲੱਗੇ। ਪਰਿਵਾਰ ਦੇ ਮੈਂਬਰਾਂ ਨਾਲ ਨਫਰਤ ਹੋਣੀ ਸ਼ੁਰੂ ਹੋ ਗਈ। ਤਰਕਸ਼ੀਲ ਮੈਂਬਰਾਂ ਨੇ ਉਸਦੀ ਸਮੱਸਿਆ ਨੂੰ ਘੋਖ-ਪੜਤਾਲ ਕੇ ਪਰਿਵਾਰ ਦੇ ਸਹਿਯੋਗ ਨਾਲ ਹੱਲ ਕਰ ਦਿੱਤਾ।

ਅਜੋਕੇ ਮੁਕਾਬਲੇਬਾਜ਼ੀ ਦੇ ਯੁੱਗ ਵਿਚ ਹਰੇਕ ਵਿੰਗੇ ਟੇਡੇ ਰਸਤੇ ਰਾਹੀਂ ਪੈਸਾ ਕਮਾਉਣ ਦੀ ਦੌੜ ਲੱਗੀ ਹੋਈ ਹੈ ਜਿਸ ਕਾਰਨ ਹੇਰਾਫੇਰੀਆਂ, ਘਪਲੇ ਅਤੇ ਰਿਸ਼ਵਤਖੋਰੀ ਦਾ ਪ੍ਰਚਲਨ ਬਹੁਤ ਹੀ ਤੇਜੀ ਨਾਲ ਹੋਇਆ ਹੈ।ਅਜਿਹੇ ਸਮਾਜ ਵਿਚ ਇਮਾਨਦਾਰ ਅਤੇ ਆਦਰਸ਼ਵਾਦੀ ਵਿਅਕਤੀ ਨੂੰ ਆਪਣੇ ਸਿਧਾਤਾਂ ਤੋਂ ਬਗੈਰ ਥਿੜਕਿਆਂ ਸੁਮੇਲਤਾ ਪ੍ਰਾਪਤ ਕਰਨ ਵਿਚ ਬਹੁਤ ਕਠਿਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਡੀ.ਸੀ.ਦਫ਼ਤਰ ਵਿਚ ਕੰਮ ਕਰਦਾ ਇਕ ਕਲਰਕ ਵੀ ਅਜਿਹੀ ਹੀ ਸਮੱਸਿਆ ਕਾਰਨ ਕਾਫੀ ਪਰੇਸ਼ਾਨ ਸੀ। ਹੀਣ ਭਾਵਨਾ ਦੇ ਸ਼ਿਕਾਰ ਇਸ ਵਿਅਕਤੀ ਨੂੰ ਹਮੇਸ਼ਾਂ ਉਦਾਸੀ ਛਾਈ ਰਹਿੰਦੀ ਸੀ ਤੇ ਕਿਸੇ ਨਾਲ ਵੀ ਬੋਲਣ ਨੂੰ ਮਨ ਨਹੀਂ ਕਰਦਾ ਸੀ। ਕੰਮ ਕਰਨ ਵਿਚ ਵੀ ਕੋਈ ਦਿਲਚਸਪੀ ਨਹੀ ਰਹਿ ਗਈ ਸੀ। ਜਿਸ ਮਹਿਕਮੇ ਵਿਚ ਉਹ ਕੰਮ ਕਰਦਾ ਸੀ ਉਸ ਵਿਚ ਭ੍ਰਿਸ਼ਟਾਚਾਰ ਦਾ ਪੂਰਾ ਜ਼ੋਰ ਸੀ। ਅਫਸਰ ਤਾਂ ਕੀ ਚਪੜਾਸੀ ਵੀ ਉਪਰਲੀ ਕਮਾਈ ਨਾਲ ਹੱਥ ਰੰਗ ਰਹੇ ਸਨ ਪਰ ਹੱਕ ਸੱਚ ਦਾ ਧਾਰਨੀ ਇਹ ਕਲਰਕ ਪੂਰੀ ਈਮਾਨਦਾਰੀ ਨਾਲ ਆਪਣੀ ਸੇਵਾ ਨਿਭਾ ਰਿਹਾ ਸੀ। ਜਿਸ ਕਾਰਨ ਸਿਰਫ ਤਨਖਾਹ ਨਾਲ ਉਸਦਾ ਰੋਟੀ ਪਾਣੀ ਚੱਲੀ ਜਾਂਦਾ ਸੀ। ਪਰ ਬੱਚੇ ਵੱਡੇ ਹੋਣ ਕਾਰਨ ਹੱਥ ਥੋੜਾ ਤੰਗ ਰਹਿਣ

ਲੱਗਿਆ। ਸਾਥੀ ਮੁਲਾਜਮ ਉਸਦੇ ਸਿਧਾਂਤਵਾਦੀ ਹੋਣ ਕਾਰਨ ਖਿਲੀ ਉਡਾਉਂਦੇ ਸਨ। ਹਾਲਾਂ ਕਿ ਲੋਕਾਂ ਵਿਚ ਉਸਦਾ ਚੰਗਾ ਮਾਣ-ਤਾਣ ਸੀ। ਪਰ ਹੱਕ ਸੱਚ ਦੀ ਕਮਾਈ ਨਾਲ ਹੁਣ ਤੱਕ 20 ਸਾਲ ਦੀ ਨੌਕਰੀ ਦੌਰਾਨ ਸਿਰਫ ਦੋ ਕਮਰਿਆਂ ਦਾ ਮਕਾਨ ਹੀ ਬਣਾ ਸਕਿਆ ਸੀ, ਜਦ ਕਿ ਸਾਥੀ ਮੁਲਾਜਮਾਂ ਨੇ ਕੋਠੀਆਂ ਉਸਾਰ ਲਈਆਂ ਸਨ ਅਤੇ ਐਸ਼ੋ ਇਸ਼ਰਤ ਦੇ ਹੋਰ ਸਾਧਨਾਂ ਦਾ ਅਨੰਦ ਵੀ ਮਾਣਦੇ ਸਨ। ਆਪਣੇ ਆਪ ਨੂੰ ਭ੍ਰਿਸ਼ਟ ਢਾਂਚੇ ਵਿਚ ਨਾ ਢਾਲ ਸਕਣਾ ਕਾਰਨ ਉਹ ਪ੍ਰੇਸ਼ਾਨ ਰਹਿਣ ਲੱਗਿਆ ਅਤੇ ਮਾਨਸਿਕ ਤਣਾਅ ਦਾਂ ਸ਼ਿਕਾਰ ਹੋ ਗਿਆ। ਤਰਕਸ਼ੀਲ ਟੀਮ ਨੇ ਜਿਥੇ ਉਸਨੂੰ ਜ਼ਿੰਦਗੀ ਦੀਆਂ ਸਮਸਿਆਵਾਂ ਨਾਲ ਖਿੜੇ ਮੱਥੇ ਸਿੱਝਣ ਲਈ ਤਿਆਰ ਕੀਤਾ ਨਾਲ ਹੀ ਉਹਦਾ ਡੋਲਿਆ ਆਤਮ ਵਿਸ਼ਵਾਸ ਵੀ ਫੇਰ ਤੋਂ ਬਹਾਲ ਕੀਤਾ। ਜਿਥੇ ਉਸਨੂੰ ਪੈਸੇ ਦੀ ਥੁੜ ਕਾਰਨ ਅਤੇ ਆਪਣੇ ਸਿਧਾਤਾਂ ਕਾਰਨ ਸਮਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ ਉਥੇ ਉਸਦੇ ਸਾਥੀ ਮੁਲਾਜ਼ਮ ਵੀ ਗਲਤ ਤਰੀਕਿਆਂ ਨਾਲ ਕਮਾਏ ਪੈਸੇ ਦੀ ਦੁਰਵਰਤੋਂ ਅਤੇ ਇਸ ਕਾਰਨ ਪੈਦਾ ਹੋ ਰਹੇ ਮਾਨਸਿਕ ਤਣਾਅ ਤੋਂ ਪਰੇਸ਼ਾਨ ਰਹਿੰਦੇ ਸਨ।

ਸਮਾਜ ਵਿਚ ਬੇਰੁਜ਼ਗਾਰੀ ਬਹੁਤ ਤੇਜੀ ਨਾਲ ਵੱਧ ਰਹੀ ਹੈ। ਸਿੱਖਿਅਤ ਨੌਜਵਾਨ ਵਿਹਲੇ ਫਿਰ ਰਹੇ ਹਨ। ਮਾਪਿਆਂ ਦੀਆਂ ਆਸ਼ਾਵਾਂ ਨੂੰ ਪੂਰਾ ਨਾ ਕਰ ਸਕਣ ਕਾਰਣ ਜਿਥੇ ਉਹ ਘਰਦਿਆਂ ਦੀ ਬੇਰੁਖੀ ਦਾ ਸ਼ਿਕਾਰ ਹੁੰਦੇ ਹਨ ਉਥੇ ਉਹ ਆਪਣੇ ਆਪ ਤੋਂ ਵੀ ਨਿਰਾਸ਼ ਹੋ ਜਾਂਦੇ ਹਨ। ਜਿਸ ਕਾਰਨ ਕਈ ਵਾਰ ਨਸ਼ਿਆਂ ਵਰਗੀਆਂ ਅਲਾਮਤਾਂ ਉੱਭਰ ਕੇ ਸਾਹਮਣੇ ਆਉਂਦੀਆਂ ਹਨ। ਇਕ ਪਛੜੇ ਪਿੰਡ ਦੇ ਗਰੀਬ ਨੌਜਵਾਨ ਨੇ ਸਖਤ ਮਿਹਨਤ ਅਤੇ ਆਪਣੇ ਪਰਿਵਾਰ ਦੀ ਆਮਦਨੀ ਦਾ ਵਧੇਰੇ ਹਿੱਸਾ ਦਾਅ 'ਤੇ ਲਾਕੇ ਐਮ.ਏ .ਬੀ.ਐਡ. ਕਰ ਲਈ। ਪਰ ਨੌਕਰੀ ਪ੍ਰਾਪਤ ਕਰਨ ਲਈ ਲੋੜੀਂਦੀ ਰਕਮ ਦਾ ਪ੍ਰਬੰਧ ਨਾ ਕਰ ਸਕਣ ਕਾਰਨ ਉਹ ਨੌਕਰੀ ਤੋਂ ਵਾਂਝਾ ਰਹਿ ਗਿਆ ਅਤੇ ਪ੍ਰਾਈਵੇਟ ਸਕੂਲਾਂ ਵਿਚ ਧੱਕੇ ਖਾਣ ਲੱਗਿਆ। ਬਜ਼ੁਰਗ ਮਾਤਾ ਪਿਤਾ ਦੀਆਂ ਆਸ਼ਾਵਾਂ ਨੂੰ ਪੂਰਾ ਨਾ ਕਰ ਸਕਣ ਕਾਰਨ ਅਤੇ ਅਪਣੀ ਬੇਵਸੀ ਹੋਣ ਤੇ ਉਹ ਵੀ ਮਾਨਸਿਕ ਤਣਾਅ ਦਾ ਸ਼ਿਕਾਰ ਹੋ ਗਿਆ। ਤਰਕਸ਼ੀਲ ਟੀਮ ਨੇ ਉਸਨੂੰ ਵੀ ਸਮਸਿਆਵਾਂ ਦਾ ਸਾਹਮਣਾ ਹਿੰਮਤ ਨਾਲ ਕਰਨ ਦੀ ਪ੍ਰੇਰਨਾ ਦਿੱਤੀ।

ਜਿਥੇ ਸਾਡੇ ਰਹਿਣ ਸਹਿਣ, ਖਾਣਪੀਣ ਅਤੇ ਪਹਿਨਣ ਦੇ ਮਿਆਰਾਂ ਵਿੱਚ ਉਚੇਚਤਾ ਆਈ ਹੈ ਉਥੇ ਉਸਦੇ ਨਾਲ ਨਾਲ ਆਰਥਿਕ ਵਸੀਲਿਆਂ ਵਿਚ ਬਰਾਬਰ ਵਾਧਾ ਨਹੀਂ ਹੋਇਆ। ਇਸੇ ਕਾਰਨ ਵਿਆਹ ਵਰਗੇ ਬੰਧਨ ਵਿਚਾਰਾਂ ਦੇ ਮੇਲ ਦੀ ਥਾਂ ਤੇ ਆਰਥਿਕਤਾ ਨਾਲ ਜੁੜ ਗਏ। ਜਿਥੇ ਵਿਆਹ ਕਰਨ ਸਮੇਂ ਮੁੰਡੇ ਵਾਲੇ ਵਧੇਰੇ ਤੋਂ ਵਧੇਰੇ ਪ੍ਰਾਪਤ ਕਰਨ ਦੀ ਚਾਹਨਾ ਰੱਖਦੇ ਹਨ ਉਥੇ ਵਿਆਹ ਤੋਂ ਬਾਦ ਵੀ ਕਈ ਵਾਰ ਬਹੂ ਨੂੰ ਪੇਕਿਆਂ ਤੋਂ ਕੁਝ ਨਾ ਕੁਝ ਲਿਆਉਣ ਲਈ ਮਜਬੂਰ ਕੀਤਾ ਜਾਂਦਾ ਹੈ। ਪੈਸੇ ਗੁੰਮ ਹੋ ਜਾਣ ਦੇ ਇਕ ਕੇਸ ਪਿੱਛੇ ਵੀ ਅਜਿਹੇ ਹੀ ਕਾਰਨ ਕੰਮ ਕਰਦੇ ਸਨ। ਇਕ ਪਰਿਵਾਰ ਵਿਚ ਨੂੰਹ ਵੱਲੋਂ ਪੈਸੇ ਗੁੰਮ ਕਰਨ ਦੀਆਂ ਘਟਨਾਵਾਂ ਇਸ ਕਾਰਨ ਕੀਤੀਆਂ ਜਾਂਦੀਆਂ ਸਨ। ਕਿਉਕਿ ਸਹੁਰੇ ਉਸਨੂੰ ਪੇਕਿਆਂ ਤੋਂ ਕੁਝ ਨਾ ਕੁਝ ਲਿਆਉਣ ਲਈ ਮਜ਼ਬੂਰ ਕਰਦੇ ਰਹਿੰਦੇ ਸਨ। ਪਰ ਜਿਆਦਾ ਭੈਣਾਂ ਹੋਣ ਕਾਰਨ ਉਸਦੇ ਪੇਕੇ, ਸਹੁਰਿਆਂ ਦੀਆਂ ਮੰਗਾਂ ਪੂਰੀਆਂ ਨਹੀਂ ਕਰ ਸਕਦੇ ਸਨ ਜਿਸ ਕਾਰਨ ਸਹੁਰਾ ਪਰਿਵਾਰ ਨੂੰਹ ਨੂੰ ਤਾਹਨੇ ਮਿਹਣੇ ਦਿੰਦਾ ਸੀ ਅਤੇ ਤੰਗ ਕਰਦਾ ਸੀ। ਸਹੁਰਿਆਂ ਦੀਆਂ ਮੰਗਾਂ ਪੂਰੀਆਂ ਕਰਨ ਅਤੇ ਆਪਣੀ ਪੈਂਠ ਬਣਾਉਣ ਲਈ ਹੀ ਨੂੰਹ ਅਜਿਹੀਆਂ ਘਟਨਾਵਾਂ ਕਰਦੀ ਸੀ। ਸਹੁਰਿਆਂ ਦੇ ਪੈਸਿਆਂ ਨੂੰ ਗਾਇਬ ਕਰਕੇ ਉਹ ਉਹਨਾਂ ਦੀਆਂ ਮੰਗਾਂ ਨੂੰ ਹੀ ਪੂਰਾ ਕਰ ਦਿੰਦੀ ਸੀ।

ਇਹ ਤਾਂ ਸਿਰਫ ਕੁਝ ਕੁ ਕੇਸਾਂ ਦਾ ਵਰਨਣ ਕੀਤਾ ਗਿਆ ਹੈ। ਅਸੀਂ ਆਪਣੇ ਆਲੇ-ਦੁਆਲੇ ਵਿਚ ਆਰਥਿਕ ਮਾਮਲਿਆਂ ਨਾਲ ਸਬੰਧਿਤ ਸੈਂਕੜੇ ਮਾਮਲੇ ਵੇਖ ਸਕਦੇ ਹਾਂ। ਕਿਸੇ ਨੂੰ ਕੋਈ ਕੰਮ ਕਾਰ ਨਹੀ ਲੱਭ ਰਿਹਾ ਅਤੇ ਕਿਸੇ ਦਾ ਸਾਰਾ ਦਿਨ ਕੰਮ ਕਰਨ ਤੇ ਵੀ ਗੁਜ਼ਾਰਾ ਨਹੀ ਹੁੰਦਾ। ਕਿਸੇ 'ਤੇ ਕੁੜੀਆਂ ਦੀ ਵਧ ਰਹੀ ਉਮਰ ਦਾ ਫਿਕਰ ਹੈ। ਕਿਸੇ ਨੂੰ ਮਕਾਨ ਦੇ ਡਿਗਦੇ ਖਣਾਂ ਦਾ ਝੋਰਾ ਹੈ ਅਤੇ ਕਿਸੇ ਨੂੰ ਉਚੇ ਰਿਸ਼ਤੇਦਾਰਾਂ ਨਾਲ ਨਾ ਮਿਲਣ ਦਾ ਦੁੱਖ ਹੈ। ਆਰਥਿਕਤਾ ਵਿਚੋਂ ਪੈਦਾ ਹੋਣ ਵਾਲਾ ਮਾਨਸਿਕ ਤਣਾਅ ਕੇਵਲ ਹੇਠਲੇ ਵਰਗ ਤੱਕ ਹੀ ਸੀਮਤ ਨਹੀ ਸਗੋਂ ਆਰਥਿਕ ਪੱਖੋਂ ਤਕੜਾ ਵਰਗ ਵੀ ਆਰਥਿਕ ਕਾਰਨਾਂ ਕਰਕੇ ਬੇਹੱਦ ਤਣਾਅ ਵਿਚੋਂ ਗੁਜਰ ਰਿਹਾ ਹੈ। ਜੇਕਰ ਪਹਿਲਾ ਵਰਗ ਥੁੜਾਂ ਅਤੇ ਤੰਗੀਆਂ ਕਾਰਨ ਜੀਵਨ ਦੀਆਂ ਲੋੜਾਂ ਦੀ ਪੂਰਤੀ ਨਾ ਹੋਣ ਕਾਰਨ ਚਿੰਤਾ ਦਾ ਸ਼ਿਕਾਰ ਰਹਿੰਦਾ ਹੈ ਤਾਂ ਦੂਸਰਾ ਵਰਗ ਇਕ ਦੂਜੇ ਤੋਂ ਅੱਗੇ ਲੰਘਣ ਦੀਆਂ ਇਛਾਵਾਂ ਦੀ ਪੂਰਤੀ ਲਈ ਪੈਸੇ ਪਿਛੇ ਅੰਨੀ ਦੌੜ ਦੌੜਦਾ ਹੈ। ਇਸ ਦੌੜ ਵਿਚੋਂ ਹੋਰ ਕੁਝ ਨਿਕਲੇ ਨਾ ਨਿਕਲੇ, ਮਾਨਸਿਕ ਤਣਾਅ ਤਾਂ ਉਪਜਦਾ ਹੀ ਹੈ।

ਮਨੁੱਖ ਵਿਚ ਵਧੀਆਂ ਹੋਈਆਂ ਇਛਾਵਾਂ, ਪੈਸੇ ਪਿਛੇ ਦੌੜ ਆਖਰ ਕਿਸ ਦੀ ਦੇਣ ਹੈ? ਕਿਉ ਨਹੀ ਮਨੁੱਖ ਸ਼ਾਂਤੀ ਪੂਰਵਕ ਜੀਵਨ ਜੀਉਂਦਾ ? 'ਸੰਤ' ਲੋਕ ਇਸਦੀ ਜ਼ਿੰਮੇਵਾਰੀ ਵਿਅਕਤੀਆਂ ਉਤੇ ਸੁੱਟਦੇ ਹਨ ਕਿ ਉਹ ਪਦਾਰਥਕ ਵਸਤਾਂ ਇਕੱਠੀਆਂ ਕਰਨ

(ਬਾਕੀ ਸਫ਼ਾ 28 'ਤੇ)



*ਕਹਾਣੀ :-*

# ਸ਼ੋਰ

*ਧਰਮਪਾਲ ਸਾਹਿਲ*

ਅੱਧੀ ਕੁ ਰਾਤ ਨੂੰ ਰਮੇਸ਼ ਦੀ ਅੱਖ ਖੁੱਲ ਗਈ। ਜ਼ੀਰੋ ਵਾਟ ਦੇ ਬਲਬ ਦੀ ਮੱਧਮ ਜਿਹੀ ਰੋਸ਼ਨੀ ਵਿਚ ਬੈਠ ਕੇ ਸ਼ਾਂਤੀ ਨੂੰ ਨਾ ਵੇਖ ਕੇ ਉਹ ਉਭੜਵਾਹੇ ਉਠ ਕੇ ਬਹਿ ਗਿਆ। ਉਸਨੇ ਝੱਟ ਲੋਈ ਦੀ ਬੁੱਕਲ ਮਾਰੀ, ਪੈਰੀਂ ਚੱਪਲ ਪਾਈ ਤੇ ਪੌੜੀਆਂ ਚੜ੍ਹ ਕੇ ਕੋਠੇ ਤੇ ਜਾ ਪੁੱਜਾ। ਉਸ ਦੀ ਆਸ ਮੁਤਾਬਕ ਸ਼ਾਂਤੀ ਛੱਤ ਕੇ ਹੀ ਇੱਕ ਖੂੰਜੇ ਵਿਚ ਖੜ੍ਹੋਤੀ ਸੀ। ਉਸਨੇ ਹੱਥਾਂ ਨਾਲ ਦੋਵੇਂ ਕੰਨ ਢਕੇ ਹੋਏ ਸਨ। ਨਾ ਤਨ 'ਤੇ ਕੋਈ ਸ਼ਾਲ ਨਾ ਪੈਰੀਂ ਚੱਪਲ ਉਤੋਂ ਦਸੰਬਰ ਦੀ ਹੱਡ ਕੰਬਾਊ ਠੰਡ। ਤਾਰਿਆਂ ਦੀ ਲੋਅ 'ਚ ਉਹ ਕੋਈ ਬੁੱਤ ਨਜ਼ਰ ਆਉਂਦੀ ਸੀ। ਰਮੇਸ਼ ਨੇ ਤੇਜ ਕਦਮੀਂ ਅੱਗੇ ਵੱਧ ਕੇ ਆਪਣੀ ਲੋਈ ਨਾਲ ਸ਼ਾਂਤੀ ਨੂੰ ਢਕਿਆ ਅਤੇ ਉਸਨੂੰ ਹੇਠਾਂ ਲਿਜਾਣ ਲੱਗਾ ਪਰ ਸ਼ਾਂਤੀ ਆਕੜ ਗਈ, "ਨਹੀਂ ਜਾਣਾ ਮੈਂ ਹੇਠਾਂ। ਥੱਲੇ ਸ਼ੋਰ ਬਹੁਤ ਏ, ਪਹਿਲਾਂ ਸਪੀਕਰ ਤਾਂ ਬੰਦ ਹੋ ਲੈਣ ਦਿਉ। ਮੈਂ ਆਪੇ ਹੇਠਾਂ ਆ ਜਾਵਾਂਗੀ। ਪਤਾ ਏ, ਮੇਰਾ ਦੀਪੂ ਸੁੱਤਾ ਏ......। ਉਸਨੇ ਜਾਗ ਜਾਣਾ ਏ ।" ਪਰ ਰਮੇਸ਼, ਸ਼ਾਂਤੀ ਦੀ ਗੱਲ ਅਣਸੁਣੀ ਕਰਕੇ ਉਸਨੂੰ ਘਸੀਟਦਾ ਹੋਇਆ ਹੇਠਾਂ ਕਮਰੇ ਵਿਚ ਲੈ ਆਇਆ। ਬਰਫ ਵਾਂਗ ਠੰਡੀ ਹੋਈ ਸ਼ਾਂਤੀ ਨੂੰ ਰਜਾਈ ਦਿੱਤੀ ਤੇ ਆਪ ਸਿਗਰਟ ਬਾਲ ਕੇ ਸੂਟੇ ਮਾਰਨ ਲੱਗ ਪਿਆ।

ਕਈ ਮਹੀਨੇ ਲੰਘ ਗਏ ਸਨ, ਸ਼ਾਂਤੀ ਨੂੰ ਇੰਜ ਕਰਦਿਆਂ। ਕਈ-ਕਈ ਦਿਨ ਭੁੱਖੇ ਰਹਿਣਾ, ਰਾਤ-ਰਾਤ ਭਰ ਜਾਗਣਾ। ਚੁੱਪਚਾਪ ਅੱਧੀ ਰਾਤ ਨੂੰ ਕੋਠੇ ਤੇ ਆਕੇ ਖੜ੍ਹੋ ਜਾਣਾ। ਕਿਸੇ ਹਠਯੋਗੀ ਵਾਂਗ ਕਈ-ਕਈ ਘੰਟੇ ਖੜ੍ਹੋ ਕੇ, ਹਨੇਰੀ ਤੇ ਠੰਡੀ ਰਾਤ ਵਿਚ ਅਕਾਸ਼ ਵਿਚਲੇ ਜਾਗਦੇ ਬੁਝਦੇ ਤਾਰਿਆਂ ਨੂੰ ਸੁੰਨੀਆਂ ਅੱਖਾਂ ਨਾਲ ਘੂਰਦੇ ਰਹਿਣਾ। ਸ਼ਮਸ਼ਾਨ ਵਰਗੀ ਖਮੋਸ਼ੀ ਵਿੱਚ ਵੀ ਦੋਹਾਂ ਕੰਨਾਂ ਨੂੰ ਹੱਥਾਂ ਨਾਲ ਢਕ ਕੇ ਲੋਕਾਂ ਨੂੰ ਸ਼ੋਰ ਨਾ ਮਚਾਉਣ ਤੋਂ ਰੋਕਣਾ। ਬੜੀ ਹੀ ਤਰਸਯੋਗ ਹਲਤ ਸੀ ਸ਼ਾਂਤੀ ਦੀ। ਚੰਗੀ ਭਲੀ ਚਲਦੀ ਗ੍ਰਹਿਸਤੀ ਦੀ ਗੱਡੀ ਲੀਹੋਂ ਲੱਥ ਗਈ ਸੀ।

ਸ਼ਾਂਤੀ ਆਪਣੇ ਨਿਤਨੇਮ ਲਈ ਸਾਰੇ ਮੁਹੱਲੇ ਵਿੱਚ ਮਸ਼ਹੂਰ ਸੀ। ਉਹ ਰੋਜ਼ਾਨਾ ਤੜਕੇ ਚਾਰ ਵਜੇ ਉਠ ਖੜ੍ਹੋਂਦੀ। ਨਹਾ ਧੋ ਕੇ ਪੂਜਾ ਪਾਠ ਵਿੱਚ ਰੁਝ ਜਾਂਦੀ। ਉਸਦੇ ਘਰੋਂ ਆਉਂਦੀ ਨਲਕਾ ਗੇੜਨ ਦੀ ਆਵਾਜ ਸਾਰੇ ਮੁਹੱਲੇ ਲਈ ਅਲਾਰਮ ਦਾ ਕੰਮ ਕਰਦੀ। ਦੂਰ-ਦੁਰੇਡੇ ਬੱਸ ਜਾਂ ਗੱਡੀ ਫੜ ਕੇ ਨੌਕਰੀ ਤੇ ਜਾਣ ਵਾਲੇ, ਸ਼ਾਂਤੀ ਦੇ ਘਰੋਂ ਨਲਕਾ ਗੇੜਨ ਦੀ ਆਵਾਜ ਸੁਣ ਕੇ ਉਠ ਖੜ੍ਹੋਂਦੇ। ਸਰਦੀ, ਗਰਮੀ-ਬਰਸਾਤ, ਹਰ ਮੌਸਮ ਵਿਚ ਸ਼ਾਂਤੀ ਦਾ ਨਿਤਨੇਮ ਨਿਰੰਤਰ ਰਹਿੰਦਾ। ਧਾਰਮਿਕ ਸੁਭਾਅ ਦੀ ਤਾਂ ਉਹ ਵਿਆਹ ਤੋਂ ਪਹਿਲਾਂ ਹੀ ਸੀ। ਕਈ-ਕਈ ਵਰਤ ਰਖਣੇ। ਪਾਠ ਕਰਨੇ। ਪਰ ਵਿਆਹ ਉਪਰੰਤ ਪੂਰੇ ਦਸ ਸਾਲ ਤਾਈਂ ਕੁੱਖ ਹਰੀ ਨਾ ਹੋਣ ਕਾਰਨ ਉਸਦੀ ਭਗਤੀ ਭਾਵਨਾ ਹੋਰ ਵੱਧ ਗਈ ਸੀ। ਸ਼ਾਇਦ ਹੀ ਕੋਈ ਅਜਿਹਾ ਸਾਧੂ, ਸੰਤ, ਪੀਰ-ਫਕੀਰ, ਦੇਵੀ-ਦੇਵਤਾ, ਦਾ ਦਰ ਹੋਵੇ ਜਿੱਥੇ ਉਸਨੇ ਔਲਾਦ ਲਈ ਮੱਥਾ ਨਾ ਰਗੜਿਆ ਹੋਵੇ, ਝੋਲੀ ਨਾ ਅੱਡੀ ਹੋਵੇ। ਮੰਨਤਾਂ ਨਾ ਮੰਗੀਆਂ ਹੋਣ। ਸੁੱਖਣਾ ਨਾ ਸੁੱਖੀਆਂ ਹੋਣ। ਔਖੇ ਤੋਂ ਔਖਾ ਵਰਤ ਨਾ ਰਖਿਆ ਹੋਵੇ ਰਮੇਸ਼ ਨੂੰ ਡਾਕਟਰੀ ਇਲਾਜ ਤੇ ਵੱਧ ਵਿਸ਼ਵਾਸ਼ ਸੀ। ਉਹ ਕਿਸੇ ਨਾ ਕਿਸੇ ਮਾਹਿਰ ਡਾਕਟਰ ਪਾਸੋਂ ਆਪਣਾ ਤੇ ਸ਼ਾਂਤੀ ਦਾ ਚੈਕਅੱਪ ਕਰਵਾਉਂਦਾ ਰਹਿੰਦਾ। ਦਵਾਈ ਚਲਦੀ। ਪੂਰੇ ਦਸਾਂ ਸਾਲਾਂ ਮਗਰੋਂ ਉਨ੍ਹਾਂ ਦੇ ਘਰ ਬੱਚੇ ਦੀਆਂ ਕਿਲਕਾਰੀਆਂ ਗੂੰਜੀਆਂ ਸਨ। ਵਿਹੜੇ ਦੀ ਮਿੱਟੀ ਦੀਪੂ ਦੇ ਪਵਿਤਰ ਪੈਰਾਂ ਦੀ ਛੋਹ ਨਾਲ ਮਹਿਕ ਉਠੀ ਸੀ। ਪਤੀ-ਪਤਨੀ ਦੀ ਖੁਸ਼ੀ ਦਾ ਕਈ ਟਿਕਾਣਾ ਨਹੀਂ ਸੀ ਰਿਹਾ ਇਸ ਖੁਸ਼ੀ ਨੂੰ ਵੰਡਣ ਲਈ ਰਮੇਸ਼ ਨੇ ਆਪਣੇ ਦੋਸਤਾਂ-ਮਿਤਰਾਂ ਨੂੰ ਮੂੰਹ ਮੰਗੀ ਪਾਰਟੀ ਦਿੱਤੀ ਸੀ। ਸ਼ਾਂਤੀ ਨੂੰ ਤਾਂ ਉਨ੍ਹਾਂ ਥਾਵਾਂ 'ਤੇ ਜਾਣ ਦੀ ਫੁਰਸਤ ਨਹੀਂ ਸੀ ਮਿਲਦੀ ਪਈ, ਜਿੱਥੇ -ਜਿੱਥੇ ਉਸਨੇ ਦੀਪੂ ਵਾਸਤੇ ਸੁੱਖਣਾ-ਸੁੱਖੀਆਂ ਸਨ। ਮੰਨਤਾਂ ਮੰਗੀਆਂ ਸਨ। ਨੱਕ ਰੱਗੜੇ ਸਨ। ਉਹ ਡਰਦੀ ਸੀ, ਕਿਧਰੇ ਉਸਦੀ ਭੁੱਲ ਨਾਲ ਕੋਈ ਦੇਵੀ ਦੇਵਤਾ ਨਾਰਾਜ ਨਾ ਹੋ ਜਾਵੇ। ਅਤੇ ਉਸਦੀ ਭੁੱਲ ਦੀ ਸਜਾ ਉਸਦੇ ਜਿਗਰ ਦੇ ਟੋਟੇ ਨੂੰ ਨਾ ਭੁਗਤਣੀ ਪੈ ਜਾਵੇ। ਆਉਂਦੇ ਵਰ੍ਹੇ ਦੀਪੂ ਦੀ ਲੋਹੜੀ ਵੀ ਬੜੀ ਹੀ ਧੂਮ-ਧਾਮ ਨਾਲ ਮਨਾਈ ਗਈ ਸੀ। ਹੁਣ ਬਸ ਇਕੋ ਇੱਕ ਇੱਛਾ ਰਹਿ ਗਈ ਉਸਦੀ ਪਾਠ ਕਰਵਾਉਣ ਦੀ। ਦੀਪੂ ਦੇ ਜਨਮ ਤੋਂ ਲੋਹੜੀ ਤਾਈਂ ਰਮੇਸ਼ ਦਾ ਕਾਫੀ ਖਰਚ ਹੋ ਗਿਆ ਸੀ। ਉਹ ਸੀ ਤਾਂ ਵਿਚੋਂ ਕਲਰਕ ਹੀ ਨਾ। ਉਤੋਂ ਲੱਕ ਤੋੜ ਮਹਿੰਗਾਈ ਇਸ ਲਈ, ਅਖੰਡ ਪਾਠ ਦਾ ਵਿਚਾਰ ਦੀਪੂ ਦੇ ਮੁੰਡਨ ਸੰਸਕਾਰ ਨਾਲ ਜੋੜ ਦਿੱਤਾ ਗਿਆ ਸੀ। ਦੀਪੂ ਦੇ ਵਾਲ ਤੀਸਰੇ ਵਰ੍ਹੇ ਲਾਹੁਣੇ ਸਨ।

ਦੀਪੂ ਨਾਲ ਹਸਦਿਆਂ-ਖੇਡਦਿਆਂ ਪਤਾ ਹੀ ਨਹੀਂ ਲੱਗਾ ਸੀ ਤੇ ਦੀਪੂ ਨੂੰ ਤੀਸਰਾ ਵਰ੍ਹਾ ਲੱਗ ਗਿਆ ਸੀ। ਬੜੇ ਹੀ ਚਾਵਾਂ ਨਾਲ ਦੀਪੂ ਦੇ ਮੁੰਡਨ ਸੰਸਕਾਰ ਦਾ ਆਯੋਜਨ ਕੀਤਾ ਗਿਆ। ਆਪਣੇ ਰਿਵਾਜ ਮੁਤਾਬਕ ਉਹ ਦੀਪੂ ਨੂੰ ਦੂਰ ਕਿਸੇ ਧਾਰਮਿਕ ਸਥਾਨ ਤੇ ਲੈ ਗਏ। ਵਾਲ ਲਾਹੁਣ ਮਗਰੋਂ ਉਹ ਮੁੜ ਆਏ ਆਪਣੇ ਘਰ ਦਾ ਵੱਡਾ ਕਮਰਾ ਖਾਲੀ ਕੀਤਾ ਗਿਆ। ਇਸ ਕਮਰੇ 'ਚੋਂ ਦੀਵਾਨ, ਸੋਫਾ, ਮੇਜ਼, ਟ੍ਰੰਕ, ਅਲਮਾਰੀ ਆਦਿ ਸਮਾਨ ਵਿਹੜੇ

'ਚ ਬਣੇ ਸ਼ੈਡ ਵਿੱਚ ਰਖ ਦਿੱਤਾ ਗਿਆ ਅਤੇ ਉਸ ਕਮਰੇ 'ਚ ਪਾਠ ਰੱਖ ਦਿੱਤਾ ਗਿਆ ਸੀ। ਤੀਜੇ ਦਿਨ ਭੋਗ ਪੈਣਾ ਸੀ। ਭੋਗ ਉਪਰੰਤ ਪਧਾਰੇ ਰਿਸ਼ਤੇਦਾਰਾਂ, ਦੋਸਤਾਂ, ਗਲੀ-ਮੁਹੱਲੇ ਵਾਲਿਆਂ ਲਈ ਲੰਗਰ ਦਾ ਪ੍ਰਬੰਧ ਸੀ। ਛੱਤ ਤੇ ਰੱਖੇ ਲਾਊਡ ਸਪੀਕਰ 'ਚ ਧਾਰਮਿਕ ਬਾਣੀ ਤੀਬਰ ਸੁਰ ਵਿੱਚ ਗੂੰਜਦੀ ਸੀ। ਸਪੀਕਰ ਦੀ ਆਵਾਜ ਇੰਨੀ ਉਚੀ ਸੀ ਕਿ ਆਪਸ ਵਿੱਚ ਗੱਲ ਕਰਨੀ ਔਖੀ ਸੀ।ਜਾਂ ਤੇ ਬਹੁਤ ਉਚੀ ਆਵਾਜ ਵਿੱਚ ਬੋਲਣਾ ਪੈਂਦਾ ਸੀ ਜਾਂ ਇਸ਼ਾਰਿਆਂ ਨਾਲ ਕੰਮ ਚਲਾਉਣਾ ਪੈ ਰਿਹਾ ਸੀ। ਬੱਚਿਆਂ ਦੀਆਂ ਸਲਾਨਾ ਪ੍ਰੀਖਿਆਵਾਂ ਚੱਲ ਰਹੀਆਂ ਸਨ। ਲਾਊਡ ਸਪੀਕਰ ਦੀ ਆਵਾਜ ਉਨ੍ਹਾਂ ਦੀ ਪੜ੍ਹਾਈ 'ਚ ਖਲਲ ਪਾਉਂਦੀ ਸੀ। ਬੱਚੇ ਤੇ ਉਨ੍ਹਾਂ ਦੇ ਮਾਪੇ ਪਰੇਸ਼ਾਨ ਸਨ। ਮੁਹੱਲੇ ਦੇ ਕੁਝ ਪਤਵੰਤੇ ਸੱਜਣਾਂ ਨੇ ਸ਼ਾਂਤੀ ਨੂੰ ਸਪੀਕਰ ਦੀ ਆਵਾਜ ਕੁੱਝ ਘਟਾਉਣ ਤੇ ਰਾਤ ਨੂੰ ਛੇਤੀ ਬੰਦ ਕਰਨ ਦੀ ਬੇਨਤੀ ਕੀਤੀ ਤਾਂ ਸ਼ਾਂਤੀ ਭੜਕ ਪਈ ਸੀ। "ਆਹੋ ਜੀ ਰੱਬ ਦਾ ਨਾਂ ਲੈਂਦਿਆਂ ਤੁਹਾਨੂੰ ਬੁਰਾ ਲਗਦਾ ਏ। ਆਪਣੇ ਘਰੀ ਟੇਪਾਂ, ਟੀ.ਵੀ. ਭਾਵੇਂ ਜਿੰਨੀ ਮਰਜੀ ਜੋਰ ਨਾਲ ਵੱਜਣ, ਓਦੋਂ ਇਨ੍ਹਾਂ ਦੀ ਪੜ੍ਹਾਈ ਖਰਾਬ ਨਹੀਂ ਹੁੰਦੀ। ਬਸ ਰੱਬ ਦੇ ਨਾਂ ਨਾਲ ਈ ਨਫਰਤ ਏ ਇਨ੍ਹਾਂ ਨੂੰ।ਪੜ੍ਹਾ ਲਵੇ ਜਿੰਨਾ ਮਰਜੀ, ਪਰ ਇਨ੍ਹਾਂ ਪਾਸ ਤਾਂ ਰੱਬ ਜੀ ਦੀ ਮਿਹਰ ਨਾਲ ਈ ਹੋਣਾ ਏ।" ਸ਼ਾਂਤੀ ਨਾਲ ਬਹਿਸਣ ਦੀ ਬਜਾਏ ਉਹ ਮੁੜ ਆਉਂਦੇ। ਹਵਾ ਵੀ ਕੁਝ ਅਜਿਹੀ ਚਲਦੀ ਸੀ। ਅੰਦਰੋਂ-ਅੰਦਰੋਂ ਡਰਦੇ ਸਨ ਐਵੇਂ ਹੀ ਬਾਤ ਦਾ ਬਤੰਗੜ ਨਾ ਬਣ ਜਾਵੇ ਤੇ ਫਿਰਕੂ ਰੰਗਤ ਨਾ ਲੈ ਲਵੇ ਕੁਝ ਘੰਟਿਆਂ ਦੀ ਹੀ ਤਾਂ ਗੱਲ ਏ। ਭੋਗ ਪੈਣ ਮਗਰੋਂ ਠੀਕ ਹੋ ਜਾਣਾ ਸਭ ਕੁਝ। ਇੰਨਾਂ ਕੁ ਸਮਾਂ ਉਨ੍ਹਾਂ ਚੁਪਚਾਪ ਗੁਜਾਰ ਲੈਣ ਵਿੱਚ ਹੀ ਆਪਣੀ ਬਿਹਤਰੀ ਸਮਝੀ।

ਦੀਪੂ ਘਰ ਆਏ ਮਹਿਮਾਨ ਬੱਚਿਆਂ ਨਾਲ ਖੇਡਣ 'ਚ ਰੁੱਝਾ ਸੀ।ਬੜੀ ਰੌਣਕ ਲੱਗੀ ਸੀ।ਸਾਰੇ ਬੱਚੇ ਕਦੇ ਦੌੜਦੇ ਅੰਦਰ ਆਉਂਦੇ ਤੇ ਕਦੇ ਬਾਹਰ ਵੱਲ ਭੱਜ ਜਾਂਦੇ। ਸ਼ਾਂਤੀ ਤੇ ਰਮੇਸ਼ ਉਸ ਤੋਂ ਬੇਖਬਰ ਸਨ। ਰਮੇਸ਼ ਤਾਂ ਲੰਗਰ ਤਿਆਰ ਕਰਨ ਵਾਲਿਆਂ ਪਾਸ ਖੜੋਤਾ ਸੀ ਅਤੇ ਸ਼ਾਂਤੀ ਭੋਗ ਪੈਣ ਦੀ ਤਿਆਰੀ 'ਚ ਰੁੱਝੀ ਸੀ। ਸਾਰੇ ਆਪੋ-ਆਪਣੀ ਨੱਠ-ਭੱਜ ਵਿਚ ਲਗੇ ਸਨ। ਪਾਠ ਖਤਮ ਹੋਇਆ ਤਾਂ ਕੀਰਤਨ-ਮੰਡਲੀਆਂ ਨੇ ਆਪਣਾ ਕੀਰਤਨ ਸ਼ੁਰੂ ਕਰ ਦਿਤਾ। ਇਸ ਮਗਰੋਂ ਭੋਗ ਪੈਣਾ ਸੀ। ਫਿਰ ਲੰਗਰ ਵਰਤਾਉਣਾ ਸੀ।

ਲੁਕਾ-ਛਿਪੀ ਖੇਡਦਾ ਦੀਪੂ ਭਜਦਾ ਹੋਇਆ ਆਪਣੀ ਸ਼ੈਡ ਵਿੱਚ ਆਇਆ। ਇਕ ਪਲ ਰੁਕ ਕੇ ਉਸਨੇ ਲੁਕਣ ਲਈ ਥਾਂ ਲੱਭਣੀ ਸ਼ੁਰੂ ਕੀਤੀ ਅਚਾਨਕ ਉਸਨੇ ਦੀਵਾਨ ਦਾ ਢੱਕਣ ਚੁੱਕਿਆ ਤੇ ਉਸ ਵਿਚ ਵੜ ਕੇ ਉਪਰੋਂ ਢੱਕਣ ਬੰਦ ਕਰ ਲਿਆ। ਮਗਰ ਹੀ ਉਸਨੂੰ ਲੱਭਦੇ-ਲੱਭਦੇ ਬੱਚੇ ਸ਼ੈਡ ਵਿੱਚ ਆਏ। ਦੀਪੂ ਨਜ਼ਰ ਨਹੀਂ ਆਇਆ। ਉਹ ਤਾਂ ਦੀਵਾਨ ਅੰਦਰ ਸਾਹ ਰੋਕੀ ਬੈਠਾ ਸੀ। ਬੱਚੇ ਨਿਰਾਸ਼ ਹੋ ਕੇ ਪਰਤ ਗਏ। ਇੰਨੇ ਨੂੰ ਰਮੇਸ਼ ਸ਼ੈਡ ਵਿਚ ਪੁੱਜ ਗਿਆ। ਕੋਈ ਸਮਾਨ ਲੈਣ ਲਈ। ਉਸਨੇ ਇੱਕ ਦੂਜੇ ਤੇ ਪਏ ਟ੍ਰੰਕ ਅਤੇ ਭਾਰੀ ਪੀਪੇ ਦੀਵਾਨ ਤੇ ਰੱਖ ਦਿੱਤੇ। ਹੇਠਾਂ ਪਏ ਟ੍ਰੰਕ 'ਚ ਆਪਣਾ ਸਮਾਨ ਲੱਭਣ ਲੱਗਾ। ਉਸ ਵੇਲੇ ਸ਼ਾਂਤੀ ਵੀ ਉਥੇ ਪੁੱਜ ਗਈ.। ਦੀਪੂ ਨੂੰ ਲੱਭਦੀ, " ਇਥੇ ਦੀਪੂ ਤਾਂ ਨਹੀ ਵੇਖਿਆ ਤੁਸੀਂ ?" ਸ਼ਾਂਤੀ ਨੇ ਉਚੀ ਆਵਾਜ ਵਿੱਚ ਪੁਛਿਆ।

"ਹੁਣੇ ਬੱਚਿਆਂ ਨਾਲ ਖੇਡਦਾ ਸੀ, ਬਾਹਰ ਵੇਖ ਲੈ।" ਰਮੇਸ਼ ਨੇ ਵੀ ਲਗਭਗ ਚੀਕਦਿਆਂ ਕਿਹਾ। ਸਪੀਕਰ 'ਚ ਆਉਂਦੀ ਢੋਲਕੀ-ਛੈਣਿਆਂ ਆਦਿ ਸਾਜਾਂ ਦੀ ਆਵਾਜ ਇੰਨੀ ਤੇਜ ਸੀ ਕਿ ਕੰਨਾਂ ਦੇ ਪਰਦੇ ਕੰਬ ਰਹੇ ਸਨ। ਕੁਝ ਨਹੀਂ ਸੀ ਸੁਣਾਈ ਦਿੰਦਾ ਇਕ ਦੂਸਰੇ ਨੂੰ। "ਪਤਾ ਨਹੀਂ ਕਿਧਰ ਚਲਾ ਗਿਆ, ਭੋਗ ਪੈਣ ਵਾਲਾ ਏ, ਉਸਦਾ ਮੱਥਾ ਟਿਕਾਉਣਾ ਏ।" ਇੱਧਰ ਪਤੀ-ਪਤਨੀ ਦੀਵਾਨ ਲਾਗੇ ਖੜੋਤੇ ਉਚੀ-ਉਚੀ ਸੁਰ ਵਿੱਚ ਗੱਲਾਂ ਕਰ ਰਹੇ ਸਨ, ਉਧਰ ਦੀਵਾਨ ਵਿਚ ਫਸਿਆ ਦੀਪੂ ਅੰਦਰੋਂ ਵਾਜਾਂ ਮਾਰ ਰਿਹਾ ਸੀ ਕਿ ਮੈਂ ਦੀਵਾਨ ਅੰਦਰ ਹਾਂ।ਕੋਈ ਉਸਨੂੰ ਬਾਹਰ ਕੱਢੇ ਉਸ ਅਣਗਿਣਤ ਅਵਾਜਾਂ ਮਾਰੀਆਂ। ਉਸ ਨਾਜੁਕ ਹੱਥਾਂ ਨਾਲ ਦੀਵਾਨ ਦਾ ਢੱਕਣ ਚੁੱਕਣ ਦੀ ਪੂਰੀ ਕੋਸ਼ਿਸ਼ ਕੀਤੀ, ਪਰ ਉਸ ਵਿੱਚ ਇੰਨਾ ਜੋਰ ਕਿੱਥੇ ? ਕਿ ਦੀਵਾਨ ਦੇ ਢੱਕਣ ਤੇ ਪਏ ਵਜ਼ਨੀ ਪੀਪਿਆਂ ਤੇ ਟ੍ਰੰਕਾਂ ਨੂੰ ਚੁੱਕ ਸਕੇ। ਘਬਰਾਹਟ ਕਾਰਨ ਉਸਦੇ ਸੰਘ 'ਚੋਂ ਨਿਕਲਦੀ ਦੱਬੀ-ਘੁੱਟੀ ਪੁਕਾਰ ਦੀਵਾਨ 'ਚ ਹੋਰ ਮੱਧਮ ਪੈ ਜਾਂਦੀ ਸੀ ਤੇ ਮਗਰੋਂ ਸਪੀਕਰ ਦੀ ਕੰਨ ਪਾੜੂ ਆਵਾਜ ਵਿੱਚ ਗੁਆਚ ਜਾਂਦੀ ਸੀ। ਦੀਪੂ ਦੀ ਘਬਰਾਹਟ ਵਧਦੀ ਗਈ ਅਤੇ ਨਾਲ ਨਾਲ ਉਸਦੀ ਆਵਾਜ ਹੋਰ ਵੀ ਘੁਟਦੀ ਚਲੀ ਗਈ।

ਸ਼ਾਂਤੀ ਦੀਪੂ ਨੂੰ ਲੱਭਣ ਬਾਹਰ ਚਲੀ ਗਈ। ਰਮੇਸ਼ ਮੁੜ ਲੰਗਰ ਬਨਾਉਣ ਵਾਲਿਆਂ ਪਾਸ ਚਲਾ ਗਿਆ। ਪਾਠ ਦਾ ਭੋਗ ਪੈ ਗਿਆ। ਲੋਕ ਲੰਗਰ ਛਕ ਕੇ ਆਪਣੇ-ਆਪਣੇ ਘਰੀਂ ਚਲੇ ਗਏ। ਪਤੀ-ਪਤਨੀ ਨੇ ਸਾਰਾ ਮੁਹੱਲਾ ਛਾਣ ਮਾਰਿਆ ਦੀਪੂ ਦਾ ਕਿਧਰੇ ਪਤਾ ਨਹੀਂ ਲੱਗਾ। ਉਹ ਪਾਗਲਾਂ ਵਾਂਗ ਦੀਪੂ ਨੂੰ ਲਭਦੇ ਫ਼ਿਰ ਰਹੇ ਸਨ। ਸਾਰੇ ਹੈਰਾਨ-ਪਰੇਸ਼ਾਨ ਸਨ ਕਿ ਦੀਪੂ ਨੂੰ ਧਰਤੀ ਨਿਗਲ ਗਈ ਜਾਂ ਹਵਾ ਚੁੱਕ ਕੇ ਲੈ ਗਈ। ਸ਼ਾਮ ਨੂੰ ਉਹ ਸ਼ੈਡ ਤੇ ਰੱਖਿਆ ਸਾਮਾਨ ਮੁੜ ਖਾਲੀ ਕੀਤੇ ਕਮਰੇ ਵਿੱਚ ਸੈਟ ਕਰਨ ਲੱਗੇ। ਟ੍ਰੰਕ ਤੇ ਪੀਪੇ ਚੁੱਕ ਕੇ ਜਦੋਂ ਦੀਵਾਨ ਦਾ ਢੱਕਣ ਖੋਲਿਆ ਗਿਆ ਤਾਂ ਬੇਜਾਨ ਪਏ ਦੀਪੂ ਨੂੰ ਵੇਖ ਕੇ ਸ਼ਾਂਤੀ ਦੀ ਦਿਲ ਚੀਰਵੀਂ ਚੀਕ ਵਾਤਾਵਰਨ ਨੂੰ ਕੰਬਾ ਗਈ ਸੀ। ਬਸ ਓਦੋਂ ਤੋਂ ਹੀ ਰਾਤ ਦੀ ਖਮੋਸ਼ੀ ਵਿੱਚ ਵੀ, ਦੋਹਾਂ ਕੰਨਾਂ ਤੇ ਹੱਥ ਧਰ ਕੇ " ਸ਼ੋਰ.....ਮਤ ਕਰੋ......ਸਪੀਕਰ ਬੰਦ ਕਰੋ......ਮੇਰਾ ਦੀਪੂ ਸੁੱਤਾ ਏ ......ਉਹ ਜਾਗ ਜਾਵੇਗਾ.....।" ਚੀਕਣ ਲੱਗ ਪਈ ਸੀ। ■





# ਨਾਸਤਿਕਤਾ ਦੇ ਅਰਥ

ਡਾ. ਡੀ. ਪੀ.ਚਟੋਪਾਧਿਆਏ

ਭਾਰਤੀ ਨਾਸਤਿਕਤਾ ਨਾਲ ਸਬੰਧਿਤ, ਅਸਲੀ ਦਾਰਸ਼ਨਿਕ ਸਮੱਗਰੀ ਦਾ ਸਰਵੇਖਣ ਕਰਨ ਤੋਂ ਪਹਿਲਾਂ, ਵਿਚਾਰ ਚਰਚਾ ਵਿੱਚ ਆਉਂਦੇ ਸ਼ਬਦ 'ਨਾਸਤਿਕਤਾ' ਦੇ ਅਰਥਾਂ ਸਬੰਧੀ ਸਪੱਸ਼ਟ ਹੋਣ ਦੀ ਲੋੜ ਹੈ, ਉਦੋਂ, ਜਦੋਂ ਕਿ ਅਸੀਂ ਵੱਡੀ ਗਿਣਤੀ ਭਾਰਤੀ ਦਾਰਸ਼ਨਿਕਾਂ ਦੇ ਪੱਕੇ ਆਸਤਿਕ (ਈਸ਼ਵਰਵਾਦੀ) ਹੋਣ ਦੀ ਗੱਲ ਕਰਦੇ ਹਾਂ।

ਇਤਿਹਾਸਕ ਤੌਰ ਤੇ, ਸ਼ਬਦ ਨਾਸਤਿਕਤਾ ਹਰ ਤਰ੍ਹਾਂ ਦੇ ਪ੍ਰਸੰਗਾਂ ਵਿੱਚ ਵੱਖ ਵੱਖ ਅਰਥਾਂ ਨਾਲ ਵਰਤਿਆ ਜਾਂਦਾ ਰਿਹਾ ਹੈ।ਰੋਮਨਾਂ ਨੇ ਪਹਿਲੇ ਈਸਾਈਆਂ ਉੱਤੇ ਨਾਸੰਤਿਕ ਕਹਿ ਕੇ ਅੱਤਿਆਚਾਰ ਕੀਤੇ, ਇਸ ਲਈ ਨਹੀਂ ਕਿ ਉਹ ਰੱਬ ਤੋਂ ਮੁਨਕਰ ਸਨ ਇਸ ਲਈ ਕਿ ਉਹਨਾਂ ਨੇ ਸ਼ਾਹੀ ਧਰਮ ਪ੍ਰਤੀ ਵਫ਼ਾਦਾਰੀ ਤੋਂ ਇਨਕਾਰ ਕੀਤਾ।ਪਰੈਟਾਗੋਰਸ ਨੂੰ ਏਥਨਜ਼ ਵਿੱਚੋਂ ਇਸ ਕਰਕੇ ਕੱਢਿਆ ਗਿਆ ਕਿਉਂਕਿ ਉਹ ਕਹਿੰਦਾ ਸੀ, "ਉਹ ਦੇਵਤਿਆਂ ਬਾਰੇ ਨਹੀਂ ਜਾਣਦਾ-ਵਿਸ਼ਾ ਔਖਾ ਹੈ ਅਤੇ ਜਿੰਦਗੀ ਥੋੜ੍ਹੀ।"ਸੁਕਰਾਤ ਨੂੰ ਮੌਤ ਦੀ ਸਜ਼ਾ ਦੇਣ ਲਈ ਲਾਏ ਗਏ ਦੋਸ਼ਾਂ 'ਚੋਂ ਇੱਕ ਦੋਸ਼ ਉਸ ਦੇ ਨਾਸਤਿਕ ਹੋਣ ਦਾ ਵੀ ਸੀ।ਇਸੇ ਤਰ੍ਹਾਂ ਦੇ ਦੋਸ਼ ਅਰਸਤੂ ਦੇ ਖਿਲਾਫ਼ ਵੀ ਲੱਗੇ।ਐਪੀਕਿਊਰਿਸ ਦਾ ਕੇਸ ਵੀ ਅਜਿਹਾ ਹੀ ਸੀ। ਫਰਿੰਗਟਨ ਦਸਦਾ ਹੈ ਕਿ ਅਸਲ ਵਿੱਚ ਉਹ ਸਾਰੇ ਹੀ ਦੇਵਤਿਆਂ ਦੀ ਹੋਂਦ ਵਿੱਚ ਵਿਸ਼ਵਾਸ ਰੱਖਣ ਵਾਲੇ ਸਨ ਅਤੇ ਉਹਨਾਂ ਦੇ ਵਿਸ਼ਵਾਸ ਦਾ ਅਧਾਰ ਬਾਕੀ ਪਦਾਰਥ ਵਸਤੂਆਂ ਦੀ ਹੋਂਦ ਵਿਚ ਵਿਸ਼ਵਾਸ ਕਰਨ ਵਾਂਗ ਸੀ।ਉਹ ਸਮਝਦੇ ਸਨ ਕਿ ਉਨ੍ਹਾਂ ਨੂੰ ਦਿੱਬ-ਦ੍ਰਿਸ਼ਟੀ ਨਾਲ ਦੇਵਤਿਆਂ ਦਾ ਬੋਧ ਹੋਇਆ ਹੈ।

ਫਿਰ ਉਨ੍ਹਾਂ ਨੂੰ ਨਾਸਤਿਕ ਕਹਿ ਕੇ ਕਿਉਂ ਭੰਡਿਆ ਗਿਆ? ਫਰਿੰਗਟਨ ਜੁਆਬ ਦਿੰਦਾ ਹੈ, "ਜਦੋਂ ਸਿਸਰੋ ਅਤੇ ਪੱਲੂਟਾਰਚ ਵਰਗੇ ਪੁਰਾਤਨ ਲੇਖਕ, ਐਪੀਕਿਊਰਿਸ ਅਤੇ ਉਸਦੇ ਪੈਰੋਕਾਰਾਂ ਉੱਪਰ ਨਾਸਤਿਕ ਹੋਣ ਦਾ ਦੋਸ਼ ਲਾਉਂਦੇ ਹਨ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਉਹ ਐਪੀਕਿਊਰਸ ਦੀ ਧਾਰਮਿਕਤਾ ਤੋਂ ਅਣਜਾਣ ਸਨ, ਸਗੋਂ ਇਸ ਕਰਕੇ ਕਿ ਐਪੀਕਿਊਰਸ ਦਾ ਧਰਮ ਉਹ ਆਡੰਬਰ ਨਹੀਂ ਸੀ ਕਰਦਾ ਜੋ ਕਿ ਉਹ ਧਰਮ ਦਾ ਜਰੂਰੀ ਅੰਗ ਸਮਝਦੇ ਸਨ।ਇਉਂ ਜਾਪਦਾ ਹੈ ਕਿ ਐਪੀਕਿਊਰਸਵਾਦ ਤਿੱਖੇ ਪ੍ਰਚਾਰ ਵਾਲਾ ਮਤ ਸੀ ਜਿਸਦੇ ਸਿੱਧੇ ਹਮਲੇ ਦਾ ਸ਼ਿਕਾਰ ਧਰਮ ਦਾ ਉਹ ਪੱਖ ਸੀ ਜੋ ਰਾਜ ਦੀਆਂ ਨਜ਼ਰਾਂ 'ਚ ਉਤਸ਼ਾਹਤ ਕਰਨਯੋਗ ਸੀ।

ਅੱਜ ਦੇ ਆਧੁਨਿਕ ਯੂਰਪ ਵਿੱਚ ਸ਼ਬਦ ਨਾਸਤਿਕਤਾ ਬਿਨਾਂ ਵਿਚਾਰਿਆਂ ਹੀ ਵਰਤਿਆ ਜਾਂਦਾ ਹੈ ਅਤੇ ਰੱਬ ਨੂੰ ਮੰਨਣ ਵਾਲੇ ਬੰਦੇ ਵੀ ਬਖਸ਼ੇ ਨਹੀਂ ਜਾਂਦੇ।ਉਦਾਹਰਨ ਲਈ ਡਿਸਕਾਰਟੇ ਨੇ ਰੱਬ ਦੀ ਹੋਂਦ ਲਈ ਕਈ ਪਰਾਭੌਤਿਕ ਸਬੂਤ ਪੇਸ਼ ਕੀਤੇ।ਐਨਾਲੈਟੀਕਲ ਜੁਮੈਟਰੀ ਦੀ ਖੋਜ ਕਰਨ ਉਪਰੰਤ ਉਸ ਨੇ ਆਪਣੇ ਆਪ ਨੂੰ ਸੁੱਚਾ ਕਰਨ ਲਈ ਲਰੈਟੋ ਦੀ ਕੁਮਾਰੀ ਦੇ ਮੰਦਰ ਦੀ ਸ਼ੁਕਰਾਨੇ ਵਜੋਂ ਯਾਤਰਾ ਕੀਤੀ।ਫਿਰ ਵੀ ਆਕਸਫੋਰਡ ਦੇ ਬਿਸ਼ਪ ਸੈਮੂਅਲ ਪਾਰਕਰ ਨੇ ਐਲਾਨ ਕੀਤਾ ਕਿ ਡਿਸਕਾਰਟੇ, ਗੇਸੈਂਡੀ ਤੇ ਹਾਬਸ ਸਣੇ, ਤਿੰਨਾਂ 'ਚੋਂ ਸਭ ਤੋਂ ਖਤਰਨਾਕ ਨਾਸਤਿਕ ਸੀ।ਇਹ ਜਾਣੀ ਪਛਾਣੀ ਗੱਲ ਹੈ ਕਿ ਰੱਬੀ ਨਸ਼ੇ ਤੋਂ ਪ੍ਰਭਾਵਿਤ ਸਪਾਈਨੋਜ਼ਾ ਨੂੰ ਵੀ ਨਾਸਤਿਕ ਕਹਿ ਕੇ ਸਮਾਜ 'ਚੋਂ ਛੇਕਿਆ ਗਿਆ।ਨਾਸਤਿਕਤਾ ਦੇ ਦੋਸ਼ ਕਾਰਨ ਹੀ ਫਿਤਸ਼ੇ ਨੂੰ ਜੇਨਾ ਦੀ ਯੂਨੀਵਰਸਿਟੀ ਵਿਖੇ ਨੌਕਰੀ ਤੋਂ ਹੱਥ ਧੋਣੇ ਪਏ ਬੇਸ਼ੱਕ ਉਸਨੇ ਇਲਹਾਮ ਹੋਣ ਨੂੰ ਆਵਦੇ ਹੱਕ 'ਚ ਦਲੀਲ ਵਜੋਂ ਵੀ ਭੁਗਤਾਇਆ। ਸਿੱਟਾ ਅਜਿਹੇ ਭੰਬਲਭੂਸੇ 'ਚ ਨਿਕਲਦਾ ਹੈ ਜਿਸ ਵਿੱਚ ਸ਼ਬਦ ਨਾਸਤਿਕਤਾ ਨੂੰ ਇਸ ਦੀ ਸਹੀ ਅਹਿਮੀਅਤ ਤੋਂ ਵਿਛੁੰਨ ਦਿੱਤਾ ਗਿਆ ਹੈ।

ਵਧੀਆ ਗੱਲ ਹੈ ਕਿ ਭਾਰਤੀ ਦਰਸ਼ਨ ਵਿੱਚ ਅਜਿਹਾ ਭੰਬਲਭੂਸਾ ਨਹੀਂ ਸੀ।ਇਸਦਾ ਮਤਲਬ ਇਹ ਨਹੀਂ ਕਿ ਭਾਰਤੀਆਂ ਵਿੱਚ ਸੰਪਰਦਾਇਕ ਖਿੱਚੋਤਾਣ ਤੇ ਦੁਸ਼ਮਣੀ ਨਹੀਂ ਮਿਲਦੀ।ਅਸਲ ਵਿੱਚ ਇਹ ਤਿੱਖੀ ਅਤੇ ਕੁੜੱਤਣ ਭਰੀ ਸੀ।ਪਰੰਤੂ ਭਾਰਤੀ ਚਿੰਤਕਾਂ ਕੋਲ, ਰੱਬ ਵਿੱਚ ਵਿਸ਼ਵਾਸ ਜਾਂ ਇਨਕਾਰ ਦੇ ਸਵਾਲ ਨੂੰ ਰਲਗੱਡ ਕਰਨ ਤੋਂ ਬਿਨਾਂ ਹੀ ਆਪਣੇ ਵਿਰੋਧਾਂ ਲਈ ਹੋਰ ਪ੍ਰਗਟਾਓ ਵਿਧੀਆਂ ਸਨ।ਉਦਾਹਰਨ ਲਈ ਵੈਦਿਕ ਕੱਟੜਪੰਥੀਏ ਆਪਣੇ ਆਪ ਨੂੰ ਆਸਤਿਕ ਅਖਵਾਉਂਦੇ ਸਨ ਅਤੇ ਆਪਣੇ ਵਿਰੋਧੀਆਂ ਨੂੰ ਨਾਸਤਿਕ ਕਹਿ ਕੇ ਭੰਡਦੇ ਸਨ।ਵੇਦਾਂ ਦੀ ਸਤਾ ਮੰਨਣ ਦੇ ਸਵਾਲ ਤੇ ਇਹਨਾਂ ਦੋਹਾਂ ਸ਼ਬਦਾਂ ਦਾ ਵਿਸ਼ੇਸ਼ ਅਰਥ ਸੀ।ਆਸਤਿਕ ਇਹਨਾਂ ਦੀ ਸੱਤਾ ਨੂੰ ਮੰਨਦੇ ਸਨ ਅਤੇ ਨਾਸਤਿਕ ਇਸਨੂੰ ਰੱਦ ਕਰਦੇ ਸਨ।ਰੱਬ ਵਿੱਚ ਵਿਸ਼ਵਾਸ ਜਾਂ ਇਨਕਾਰ ਇੱਕ ਅਸਲੋਂ ਹੀ ਵੱਖਰਾ ਮੁੱਦਾ ਸੀ।ਪੂਰਵ-ਮੀਮਾਂਸਾ ਦਰਸ਼ਨ ਦਾ ਇੱਕ ਵੱਡੀ ਉਦਾਹਰਨ ਦੇ ਤੌਰ ਤੇ ਹਵਾਲਾ ਦਿੱਤਾ ਜਾਂਦਾ ਹੈ ਕਿ ਰੱਬ ਦੀ ਹੋਂਦ ਤੋਂ ਮੁਕੰਮਲ ਤੌਰ ਤੇ ਇਨਕਾਰੀ

ਹੋਕੇ ਵੀ, ਕਮਾਲ ਦੇ ਢੰਗ ਨਾਲ, ਵੈਦਿਕ ਕੱਟੜਪੰਥੀ ਆਸਤਿਕ ਨੁਕਤਾ ਨਜ਼ਰ ਦੇ ਅਨੁਸਾਰੀ ਹੋਇਆ ਜਾ ਸਕਦਾ ਸੀ।

ਸੋ ਭਾਰਤੀ ਚਿੰਤਕਾਂ ਵਿੱਚ ਸੰਪਰਦਾਇਕ ਲਾਗਡਾਟ ਦੀ ਕੋਈ ਕਮੀ ਨਹੀ ਰਹੀ। ਇਸ ਦੇ ਬਾਵਜੂਦ, ਵਿਰੋਧਤਾਈਆਂ ਨੂੰ ਸੰਬੋਧਿਤ ਹੋਣ ਲਈ ਨਾਸਤਿਕਤਾ ਦੇ ਦੋਸ਼ ਦਾ ਡੰਡਾ ਬੇਦਰੇਗ ਨਹੀ ਵਰਤਿਆ ਗਿਆ। ਇਸ ਦੇ ਉਲਟ ਉਹਨਾਂ ਲਈ, ਆਸਤਿਕਤਾ ਅਤੇ ਨਾਸਤਿਕਤਾ ਦੋ ਸਪਸ਼ਟ ਦਾਰਸ਼ਨਿਕ ਪਹੁੰਚਾਂ ਸਨ। ਆਸਤਿਕ ਲਈ ਭਾਰਤੀ ਸ਼ਬਦ – ਈਸ਼ਵਰਵਾਦ ਭਾਵ ਰੱਬ ਦਾ ਸਿਧਾਂਤ ਹੈ। ਇਹ ਇੱਕ ਪੱਕੀ ਧਾਰਨਾ ਹੈ ਕਿ ਸਰਵਵਿਆਪੀ, ਸਰਵਸ਼ਕਤੀਮਾਨ, ਕਰਤਾਪੁਰਖ ਦੁਨੀਆਂ ਦਾ ਇਖਲਾਕੀ ਸੰਚਾਲਕ ਹੈ। ਨਾਸਤਿਕ ਦਾ ਅਰਥ ਨਿਰਈਸ਼ਵਰਵਾਦ ਹੈ ਜੋ ਉਕਤ ਧਾਰਨਾ ਨੂੰ ਰੱਦ ਕਰਦਾ ਹੈ।

ਇਸ ਲਈ ਭਾਰਤੀ ਚਿੰਤਕਾਂ ਦੁਆਰਾ ਆਸਤਿਕ ਤੇ ਨਾਸਤਿਕ ਸ਼ਬਦਾਂ ਦੀ ਵਰਤੋਂ ਹੋਰ ਅਰਥਾਂ ਵਿੱਚ ਵਰਤਣਾ ਉਚਿਤ ਨਹੀਂ ਸਮਝਿਆ ਜਾਵੇਗਾ ਅਤੇ ਨਾ ਹੀ ਉਹ ਸ਼ਬਦ 'ਰੱਬ' ਵਿੱਚੋਂ ਉਨ੍ਹਾਂ ਦੇ ਦ੍ਰਿਸ਼ਟੀਕੋਣ ਅਨੁਸਾਰ ਕੋਈ ਹੋਰ ਅਰਥ ਕੱਢਣ ਦੀ ਇਜਾਜ਼ਤ ਦੇਣਗੇ। ਸੰਖੇਪ ਵਿਚ, ਭਾਰਤੀ ਸੰਦਰਭ ਵਿੱਚ 'ਰੱਬ' ਦੁਨੀਆਂ ਦਾ ਇਖਲਾਕੀ ਸੰਚਾਲਕ ਅਤੇ ਸਿਰਜਣਹਾਰ ਹੀ ਮੰਨਿਆ ਗਿਆ ਹੈ ਅਤੇ ਆਸਤਿਕਤਾ ਦਾ ਭਾਵ ਇਸ ਧਾਰਨਾ ਨੂੰ ਸਵੀਕਾਰ ਕਰਨਾ ਹੈ।

ਉਕਤ ਧਾਰਨਾ ਅਨੁਸਾਰ, ਭਾਰਤੀ ਦਾਰਸ਼ਨਿਕਾਂ ਦੀ ਬਹੁਸੰਮਤੀ ਨਾਸਤਿਕਾਂ ਦੀ ਬਣਦੀ ਹੈ। ਉਹਨਾਂ ਲਈ 'ਰੱਬ'–ਇੱਕ ਅੰਧਵਿਸ਼ਵਾਸ, ਕਲਪਨਾ ਅਤੇ ਖੂਹ ਵਿੱਚ ਸੁੱਟੇ ਹੋਏ ਸਤਿਕਾਰ ਦੀ ਵਸਤੂ ਹੈ।

ਹਥਲੀ ਉਦਾਹਰਨ ਤੋਂ ਸਪਸ਼ਟ ਹੋ ਜਾਵੇਗਾ ਕਿ ਭਾਰਤੀ ਦਾਰਸ਼ਨਿਕ, ਕਿਵੇਂ ਤਿੱਖੀ ਤਰ੍ਹਾਂ ਰੱਬ ਉੱਪਰ ਵਿਅੰਗ ਕਸਦੇ ਸਨ। ਆਸਤਿਕ ਰੱਬ ਨੂੰ ਵੱਡੇ ਵੱਡੇ ਵਿਸ਼ਲੇਸ਼ਣਾਂ ਨਾਲ ਸ਼ਿੰਗਾਰਦੇ ਸਨ, ਸਰਬਸ਼ਕਤੀਮਾਨ, ਸਰਵਵਿਆਪੀ, ਸਦੀਵੀ ਆਦਿ। ਇੱਕ ਪ੍ਰਸਿੱਧ ਜੈਨ ਦਾਰਸ਼ਨਿਕ ਮੁਤਾਬਿਕ ਇਹ ਇੱਕ ਓਨੀ ਹੀ ਵਿਅਰਥ ਗੱਲ ਹੈ ਜਿੰਨੀ ਕਿਸੇ ਮੁਟਿਆਰ ਨੂੰ ਨਿਪੁੰਸਕ ਪੁਰਸ਼ ਦੇ ਲੜ ਲਾਉਣਾ। ਹੋਂਦ ਰਹਿਤ ਰੱਬ ਲਈ ਅਜਿਹੇ ਵੱਡੇ ਵੱਡੇ ਵਿਸ਼ੇਸ਼ਣਾਂ ਦਾ ਇਸ ਤੋਂ ਜਿਆਦਾ ਕੋਈ ਅਰਥ ਨਹੀਂ ਜਿੰਨਾ ਨਿਪੁੰਸਕ ਪੁਰਸ਼ ਲਈ ਮੁਟਿਆਰ ਦੀ ਜਵਾਨੀ ਦਾ।

ਰੱਬ ਨੂੰ ਅੰਧਵਿਸ਼ਵਾਸ ਐਲਾਨਣ ਦਾ ਇਹ ਇੱਕ ਢੰਗ ਸੀ। ਪਰੰਤੂ ਇਸ ਦਾ ਮਤਲਬ ਇਹ ਨਹੀਂ ਕਿ ਭਾਰਤੀ ਦਾਰਸ਼ਨਿਕ, ਜੋ ਇਹ ਸਿੱਧ ਕਰਨ ਤੇ ਤੁਲੇ ਹੋਏ ਸਨ, ਜ਼ਰੂਰ ਹੀ ਹਰ ਕਿਸਮ ਦੇ ਅੰਧਵਿਸ਼ਵਾਸਾਂ ਤੋਂ ਮੁਕਤ ਸਨ ਜਾਂ ਉਹ ਨਾਸਤਿਕਤਾ 'ਚੋਂ ਵਿਗਿਆਨਕ ਤੌਰ ਤੇ ਨਿਕਲਣ ਵਾਲੇ ਸਿੱਟਿਆਂ ਨੂੰ ਪ੍ਰਵਾਨ ਕਰਨ ਲਈ ਪੂਰੀ ਤਰ੍ਹਾਂ ਤਿਆਰ ਸਨ। ਇਸ ਦੇ ਉਲਟ, ਭਾਰਤੀ ਦਰਸ਼ਨ ਵਿੱਚ ਕਈ ਕੱਟੜ ਨਾਸਤਿਕ ਉਸ ਵੇਲੇ ਦੇ ਹੋਰ ਪੂਜਨੀਕ ਅੰਧਵਿਸ਼ਵਾਸਾਂ ਦੇ ਹੱਕ ਵਿੱਚ ਖੜ੍ਹਦੇ ਸਨ। ਅਸੀਂ ਦੇਖਿਆ ਹੈ ਕਿ ਭਾਰਤੀ ਨਾਸਤਿਕਤਾ ਦੀ ਇਹ ਕਮਜ਼ੋਰੀ ਹੈ। ਪਰੰਤੂ ਇਹ ਗੱਲ ਪਹਿਲਾਂ ਹੀ ਹੋ ਚੁੱਕੀ ਹੈ ਕਿ ਇਸ ਕਰਕੇ ਸਾਨੂੰ ਭਾਰਤੀ ਨਾਸਤਿਕਤਾ ਦੀ ਅਸਲ ਸ਼ਕਤੀ ਨੂੰ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ। ਉਹਨਾਂ ਵਾਰ ਵਾਰ ਆਪਣੇ ਤਰਕ ਦੀ ਸਿਆਣਪ ਨਾਲ ਰੱਬ ਦੇ ਸੰਕਲਪ ਨੂੰ ਇੱਕ ਨਿਰਾਧਾਰ ਧਾਰਨਾ ਗਰਦਾਨਿਆ ਅਤੇ ਦਿਖਾਇਆ ਕਿ ਇਹ ਕਿਵੇਂ ਨਾ ਹੱਲ ਹੋਣ ਯੋਗ ਵਿਰੋਧਤਾਈਆਂ ਨਾਲ ਪਰੁੰਨਿਆ ਪਿਆ ਹੈ।

ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਭਾਰਤੀ ਦਾਰਸ਼ਨਿਕਾਂ ਦਾ ਨਾਸਤਿਕ ਮੱਤ ਵਿਗਿਆਨਕ ਦ੍ਰਿਸ਼ਟੀ ਤੋਂ ਗੈਰਤਸੱਲੀਬਖਸ਼ ਸੀ। ਦਾਰਸ਼ਨਿਕ ਤੌਰ ਤੇ ਉਹ ਪੱਕੇ ਪਦਾਰਥਵਾਦੀ ਨਹੀਂ ਸਨ। ਜਿਸ ਦੇ ਅਧਾਰ ਤੇ ਹੀ ਕੇਵਲ ਨਾਸਤਿਕਤਾ ਸਥਾਪਿਤ ਹੋ ਸਕਦੀ ਸੀ। ਪੁਰਾਤਨ ਅਤੇ ਮੱਧਯੁੱਗੀ ਭਾਰਤੀ ਪਦਾਰਥਵਾਦੀਆਂ ਦਾ ਪਦਾਰਥਵਾਦ ਮੁਕਾਬਲਤਨ ਮਾਦੇ ਦੇ ਅਣਵਿਕਸਿਤ ਸਿਧਾਂਤ ਉੱਪਰ ਹੀ ਵਿਕਸਿਤ ਹੋ ਸਕਦਾ ਸੀ। ਇਸ ਤੋਂ ਬਿਨਾਂ ਆਵਦੇ ਪਦਾਰਥਵਾਦ ਨੂੰ ਸਮਾਜ ਤੇ ਇਸ ਦੇ ਇਤਿਹਾਸ ਉੱਪਰ ਲਾਗੂ ਕਰਨ ਦੀ ਲੋੜ ਬਾਰੇ ਉਹ ਬਿਲਕੁਲ ਚੇਤਨ ਨਹੀਂ ਸਨ। ਸਿੱਟੇ ਵਜੋਂ ਉਹ ਇਹ ਨਾ ਸਮਝ ਸਕੇ ਕਿ ਅੰਤਿਮ ਤੌਰ ਤੇ ਰੱਬ ਵਿੱਚ ਵਿਸ਼ਵਾਸ ਦਾ ਅਧਾਰ ਸਮਾਜਿਕ ਹੈ। ਜਿਵੇਂ ਮਾਰਕਸ ਦਿਖਾਉਂਦਾ ਹੈ, ਸਮਾਜਿਕ ਕਾਇਆਕਲਪ ਤੋਂ ਬਿਨਾਂ ਮਨੁੱਖਤਾ ਦਾ ਰੱਬ ਲਈ ਤਾਂਘ ਤੋਂ ਖਹਿੜਾ ਨਹੀਂ ਛੁਡਵਾਇਆ ਜਾ ਸਕਦਾ।

ਹਾਲ ਦੀ ਘੜੀ ਨੁਕਤਾ ਇਹ ਹੈ ਕਿ ਭਾਰਤੀ ਸਮਾਜਵਾਦੀਆਂ ਲਈ ਇਹ ਭੁੱਲ ਹੋਵੇਗੀ ਜੇ ਉਹ ਪੁਰਾਤਨ ਤੇ ਮੱਧਯੁੱਗੀ ਭਾਰਤੀ ਦਾਰਸ਼ਨਿਕਾਂ ਦੀਆਂ ਦਲੀਲਾਂ ਨੂੰ ਛੁਟਿਆ ਕੇ ਦੇਖਣਗੇ। ਸੱਭਿਆਚਾਰਕ ਵਿਰਸੇ ਦੇ ਸੁਆਲ ਨੂੰ ਪਾਸੇ ਰੱਖਦਿਆਂ ਇਹ ਗੱਲ ਪੱਕੀ ਹੈ, ਕਿ ਰੱਬ ਦੀ ਧਾਰਨਾ ਦੇ ਖਿਲਾਫ਼ ਬਹੁਤ ਹੀ ਪੱਕੀਆਂ ਮਹੱਤਵਪੂਰਨ ਦਾਰਸ਼ਨਿਕ ਵਿਚਾਰਾਂ ਭਾਰਤੀ ਵਿਚਾਰਕਾਂ ਨੇ ਪੇਸ਼ ਕੀਤੀਆਂ । ਸਦੀਆਂ ਬੀਤ ਜਾਣ ਬਾਅਦ ਵੀ ਤਰਕ ਦੇ ਨੁਕਤੇ ਤੋਂ ਉਹਨਾਂ ਵਿਚਾਰਾਂ ਦੀ ਸਾਰਥਿਕਤਾ ਅਣਭਿੱਜ ਹੈ।

– o – o – o – o – o –





## ਧਰਮਪਾਲ ਸਾਹਿਲ ਦੀ ਪੁਸਤਕ
# ਅੰਧਵਿਸ਼ਵਾਸ ਅਤੇ ਸਾਇੰਸ

*ਬਲਵਿੰਦਰ ਬਰਨਾਲਾ*

ਸ੍ਰੀ ਸਾਹਿਲ ਕਿੱਤੇ ਵਜੋਂ ਵਿਗਿਆਨ ਦੇ ਅਧਿਆਪਕ ਹਨ। ਉਨ੍ਹਾਂ ਦੀ ਕਿਤਾਬ 'ਅੰਧਵਿਸ਼ਵਾਸ ਅਤੇ ਸਾਇੰਸ' ਆਪਣੇ ਕਿੱਤੇ ਪ੍ਰਤੀ ਸੁਹਿਰਦਤਾ ਅਤੇ ਗੰਭੀਰਤਾ ਨੂੰ ਪੂਰੀ ਤਰ੍ਹਾਂ ਉਜਾਗਰ ਕਰਦੀ ਹੈ। ਉਹਨਾਂ ਅਧਿਆਪਕਾਂ ਲਈ ਵੀ ਇਹ ਇੱਕ ਸਬਕ ਹੈ ਜੋ ਕਹਿਣ ਨੂੰ ਤਾਂ ਵਿਗਿਆਨ ਦੇ ਅਧਿਆਪਕ ਹਨ ਪ੍ਰੰਤੂ ਖੁਦ ਅੰਧਵਿਸ਼ਵਾਸਾਂ ਵਿੱਚ ਗ੍ਰੱਸੇ ਹੋਏ ਹਨ।

ਧਰਮਪਾਲ ਜੀ ਦਾ ਇਹ ਯਤਨ ਬਹੁਤ ਹੀ ਸ਼ਲਾਘਾਯੋਗ ਹੈ। ਉਹਨਾਂ ਵਿਦਿਆਰਥੀਆਂ ਪ੍ਰਤੀ ਆਪਣੇ ਫਰਜ਼ਾਂ ਦੀ ਸਹੀ ਪਛਾਣ ਕੀਤੀ ਹੈ ਅਤੇ ਇਸ ਤਰ੍ਹਾਂ ਦੀ ਕਿਤਾਬ ਵਿਦਿਆਰਥੀ ਸੰਸਾਰ ਲਈ ਬਹੁਤ ਹੀ ਲਾਹੇਵੰਦ ਹੋਵੇਗੀ। ਤਰਕਸ਼ੀਲ ਨਜ਼ਰੀਏ ਤੋਂ ਲਿਖੀ ਇਹ ਰੌਚਕ ਕਿਤਾਬ ਬਾਦਸ਼ਾਹ ਅਕਬਰ ਅਤੇ ਬੀਰਬਲ ਦੇ ਆਪਸੀ ਵਾਰਤਾਲਾਪ ਰਾਹੀ ਉਨ੍ਹਾਂ ਨਾਲ ਸਬੰਧਤ ਦੰਦ–ਕਥਾਵਾਂ ਨੂੰ ਵਿਗਿਆਨਕ ਗੁੰਝਲਾਂ ਸੁਲਝਾਉਣ ਲਈ ਵਰਤਦੀ ਹੈ।

ਇਹ ਕਿਤਾਬ ਜਿੱਥੇ ਰਸਾਇਣ ਅਤੇ ਭੌਤਿਕ ਵਿਗਿਆਨ ਨਾਲ ਸਬੰਧਿਤ ਵਿਸ਼ਿਆਂ ਨੂੰ ਲੋਕ ਬੋਲੀ ਵਿੱਚ ਪੇਸ਼ ਕਰਦੀ ਹੈ ਉੱਥੇ ਅਖੌਤੀ ਜਾਦੂਗਰਾਂ ਤੇ ਚਮਤਕਾਰੀ ਸ਼ਕਤੀਆਂ ਦੇ ਗੈਬੀ ਪ੍ਰਪੰਚ ਦੇ ਪੋਲ ਵੀ ਖੋਲ੍ਹਦੀ ਹੈ। ਇਹ ਕਿਤਾਬ ਸਮਾਜ ਵਿਚਲੀਆਂ ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਸਮੱਸਿਆਵਾਂ ਤੇ ਵੀ ਉਂਗਲ ਧਰਦੀ ਹੈ। ਕਹਾਣੀ 'ਸੂਈਆਂ' ਤਰਕਸ਼ੀਲਾਂ ਰਾਹੀਂ ਹੱਲ ਕੀਤੇ ਕੇਸਾਂ ਵਿੱਚੋਂ ਹੀ ਇੱਕ ਕੇਸ ਦਾ ਬਦਲਵਾਂ ਰੂਪ ਹੈ। ਜਿਸ ਪਿੱਛੇ ਕੰਮ ਕਰਦੀ ਸਮਾਜਿਕ ਉਲਝਣ ਦਾ ਪਰਦਾ ਫਾਸ਼ ਹੁੰਦਾ ਹੈ। ਜਿਸ ਵਿੱਚ ਗਭਰੇਟ ਮੁੰਡੇ ਕੁੜੀਆਂ ਵੱਲੋਂ ਗੈਰ ਜਿੰਮੇਵਾਰ ਸਰੀਰਕ ਸਬੰਧਾਂ ਵਿੱਚ ਭਟਕ ਜਾਣ ਦਾ ਵਰਨਣ ਹੈ। ਕਹਾਣੀ 'ਡੰਡਾ ਗੁਰੂ' ਅਖੌਤੀ ਸਿਆਣਿਆਂ ਤੇ ਭਰਵੀਂ ਚੋਟ ਹੈ ਜਿਹੜੇ ਵਿਗਿਆਨ ਨੂੰ ਕੋਝੇ ਢੰਗ ਨਾਲ ਵਰਤ ਕੇ ਸਧਾਰਨ ਜਨਤਾ ਦੀ ਲੁੱਟ ਕਰਦੇ ਹਨ। ਚਕਮਕ ਪੱਥਰ ਦੀ ਲੋਹੇ ਨਾਲ ਰਗੜ ਕਾਰਨ ਨਿਕਲਦੇ ਚੰਗਿਆੜਿਆਂ ਨੂੰ ਕਿਸ ਤਰ੍ਹਾਂ ਭਰਮਾਊ ਢੰਗ ਨਾਲ ਇੱਕ ਪਾਖੰਡੀ ਸਿਆਣਾ ਭੂਤਾਂ ਦੇ ਆਉਣ ਜਾਂ ਜਾਣ ਦੇ ਸਬੂਤ ਵਜੋਂ ਵਰਤਦਾ ਹੈ। ਧਰਮਪਾਲ ਜੀ ਨੇ ਇਸ ਕਿਤਾਬ ਵਿੱਚ ਵਿਸ਼ੇ ਦੇ ਵਿਸ਼ਾਲ ਸਮੁੰਦਰ ਨੂੰ ਕੁੱਜੇ ਵਿੱਚ ਬੰਦ ਕਰਨ ਵਾਲੀ ਗੱਲ ਕੀਤੀ। ਸਮੇਂ ਦੀ ਲੋੜ ਨੂੰ ਪਛਾਣਦਿਆਂ ਉਹਨਾਂ ਨੇ ਨਿੱਕੀਆਂ ਕਹਾਣੀਆਂ ਦਾ ਸਹਾਰਾ ਲਿਆ ਹੈ ਤੇ ਉਹਨਾਂ ਦੀ ਇਸ ਕਿਤਾਬ ਵਿਚਲੀ ਹਰ ਕਹਾਣੀ ਅਕਬਰ, ਬੀਰਬਲ, ਬੀਰਬਲ ਦੀ ਪੁੱਤਰੀ ਸਲੀਮਾ ਅਤੇ ਪੁੱਤਰ ਸਲੀਮ ਦੇ ਪਾਤਰਾਂ ਨਾਲ ਅੱਗੇ ਤੁਰਦੀ ਹੈ।

ਬਾਦਸ਼ਾਹ ਅਕਬਰ ਜਦ ਕਿਸੇ ਟ੍ਰਿਕ ਸਬੰਧੀ ਚਮਤਕਾਰੀ ਸ਼ਕਤੀ ਤੇ ਵਿਸ਼ਵਾਸ ਕਰ ਲੈਂਦਾ ਹੈ ਤਾਂ ਉਸ ਨੂੰ ਸਮਝਣ ਲਈ ਉਹ ਆਪਣੇ ਮੰਤਰੀ ਬੀਰਬਲ ਦੀ ਸਲਾਹ ਲੈਂਦਾ ਹੈ। ਬੀਰਬਲ ਇੱਕ ਤਰਕਸ਼ੀਲ ਪਾਤਰ ਹੈ। ਜੋ ਹਰ ਘਟਨਾ ਤੇ ਲਾਈਲੱਗਾਂ ਵਾਂਗ ਵਿਸ਼ਵਾਸ ਨਹੀਂ ਕਰਦਾ ਸਗੋਂ ਉਹ ਪੜਤਾਲ ਕਰਕੇ ਵਰਤਾਰੇ ਦੀ ਡੂੰਘਾਈ ਵਿੱਚ ਜਾਂਦਾ ਹੈ। ਬੀਰਬਲ ਚਮਤਕਾਰੀ ਸ਼ਕਤੀਆਂ ਦੀ ਹੋਂਦ ਵਿੱਚ ਵਿਸ਼ਵਾਸ ਨਹੀਂ ਕਰਦਾ। ਭਾਵੇਂ ਬਾਦਸ਼ਾਹ ਅਕਬਰ ਚਮਤਕਾਰੀ ਸ਼ਕਤੀਆਂ ਦੇ ਵਕਤੀ ਰੂਪ ਵਿੱਚ ਵਿਸ਼ਵਾਸ ਕਰਕੇ ਧੋਖਾ ਖਾ ਜਾਂਦਾ ਹੈ ਪਰੰਤੂ ਬੀਰਬਲ ਦੀਆਂ ਦਲੀਲਾਂ ਅਤੇ ਸਪਸ਼ਟ ਸਮਝ ਉਸ ਨੂੰ ਕਾਇਲ ਕਰ ਦਿੰਦੀਆਂ ਹਨ। ਇਸ ਕਿਤਾਬ ਵਿੱਚ ਬੀਰਬਲ ਦਾ ਪਾਤਰ ਸਮਾਜ ਦੇ ਸੁਚੇਤ ਅਤੇ ਜਾਗਰੂਕ ਪ੍ਰਤੀਨਿਧ ਵਜੋਂ ਪੇਸ਼ ਹੁੰਦਾ ਹੈ। ਅਕਬਰ ਬੇਸ਼ੱਕ ਬਾਦਸ਼ਾਹ ਹੈ ਪਰੰਤੂ ਬੌਧਿਕ ਪੱਖੋਂ ਉਹ ਅੰਧਵਿਸ਼ਵਾਸ ਅਤੇ ਵਿਗਿਆਨਕ ਸੱਚ ਦੇ ਵਿਚਕਾਰ ਲਟਕ ਰਿਹਾ ਹੈ। ਬੀਰਬਲ ਦੇ ਬੱਚਿਆਂ ਸਲੀਮ ਅਤੇ ਸਲੀਮਾ ਉੱਪਰ ਵੀ ਉਸਦੀ ਤਰਕਸੰਗਤ ਪਹੁੰਚ ਦਾ ਅਸਰ ਹੈ। ਇਸ 'ਚੋਂ ਵੱਡਿਆਂ ਵੱਲੋਂ ਛੋਟਿਆਂ ਲਈ ਇੱਕ ਮਾਡਲ ਬਣਨ ਦਾ ਸੁਨੇਹਾ ਵੀ ਮਿਲਦਾ ਹੈ। ਇਹ ਕਿਤਾਬ ਬੱਚਿਆਂ, ਵਿਦਿਆਰਥੀਆਂ ਅਤੇ ਤਰਕਸ਼ੀਲ ਲਹਿਰ ਦੇ ਰਾਹੀਆਂ ਲਈ ਇੱਕ ਸੌਗਾਤ ਹੈ।

## ਨਵਾਂ ਗ੍ਰਹਿ ਲੱਭਿਆ

ਸਨਫਰਾਂਸਿਸਕੋ ਦੀ ਯੂਨੀਵਰਸਿਟੀ ਦੇ ਤਾਰਾ ਵਿਗਿਆਨੀਆਂ ਨੇ ਸੌ ਤਾਰਿਆਂ ਦਾ ਬਾਰੀਕੀ ਨਾਲ ਨਿਰੀਖਣ ਕਰਨ ਤੋਂ ਬਾਦ ਇੱਕ ਗ੍ਰਹਿ ਦੀ ਤਲਾਸ਼ ਕਰਨ ਵਿੱਚ ਸਫ਼ਲਤਾ ਹਾਸਲ ਕੀਤੀ ਹੈ। ਇਹ ਗ੍ਰਹਿ ਧਰਤੀ ਤੋਂ 30 ਰੌਸ਼ਨੀ ਸਾਲ ਦੂਰ ਹੈ ਜੋ ਇੱਕ ਤਾਰੇ ਦੁਆਲੇ ਚੱਕਰ ਲਾ ਰਿਹਾ ਹੈ। ਇਸਦਾ ਭਾਰ ਜੁਪੀਟਰ ਗ੍ਰਹਿ ਦਾ ਅੱਸੀ ਫੀਸਦੀ ਬਣਦਾ ਹੈ। ਪਿਛਲੇ ਕੁਝ ਮਹੀਨਿਆਂ ਵਿੱਚ ਇਸਤੋਂ ਪਹਿਲਾਂ ਤਿੰਨ ਹੋਰ ਨਵੇਂ ਗ੍ਰਹਿ ਲੱਭੇ ਜਾ ਚੁੱਕੇ ਹਨ। ਹੁਣ ਰਾਸ਼ੀਫਲ ਵਾਲਿਆਂ ਨੂੰ ਸ਼ਾਇਦ ਕੁਝ ਹੋਰ ਰਾਸ਼ੀਆਂ ਬਣਾਉਣੀਆਂ ਪੈਣ।

*ਵਿਗਿਆਨ ਲੋਕ :*

# ਦੀਵਾਰ ਉਤੇ ਟੰਗੀ ਸਕਰੀਨ ਉਤੇ ਦੇਖੋ ਟੀ.ਵੀ. ਪ੍ਰੋਗ੍ਰਾਮ

ਮੂਲ ਲੇਖਕ : ਉਪੇਂਦਰ ਭਟਨਾਗਰ

ਵਿਗਿਆਨ ਕਿਸ ਤੇਜੀ ਨਾਲ ਤਰੱਕੀ ਕਰ ਰਿਹਾ ਹੈ ਇਸ ਗੱਲ ਦਾ ਅੰਦਾਜਾ ਲਗਾਉਣਾ ਮੁਸ਼ਕਿਲ ਹੈ ੫੦ ਕਿਸੇ ਵੀ ਪਲ ਹੈਰਾਨ ਕਰਨ ਵਾਲਾ ਨਿਰਮਾਣ ਸਾਹਮਣੇ ਆ ਜਾਵੇਗਾ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਹਾਲ ਹੀ ਵਿੱਚ ਜਪਾਨ ਦੇ ਵਿਗਿਆਨਕਾਂ ਨੇ ਇੱਕ ਇਸ ਤਰ੍ਹਾਂ ਦੀ ਟੀ.ਵੀ. ਸਕਰੀਨ ਦਾ ਨਿਰਮਾਣ ਕੀਤਾ ਹੈ ਜਿਸ ਨੂੰ ਮੋੜ ਕੇ ਰਖਿਆ ਜਾ ਸਕਦਾ ਹੈ ਅਤੇ ਜਰੂਰਤ ਪੈਣ ਤੇ ਦੀਵਾਰ ਉਤੇ ਟੰਗਕੇ ਫਿਲਮ ਸਕਰੀਨ ਦੀ ਤਰ੍ਹਾਂ ਟੀ.ਵੀ. ਪ੍ਰੋਗ੍ਰਾਮ ਦੇਖੇ ਜਾ ਸਕਦੇ ਹਨ। ਇਨ੍ਹਾਂ ਵਿਗਿਆਨੀਆਂ ਦਾ ਦਾਅਵਾ ਹੈ ਕਿ ਇਹ ਸਕਰੀਨ ਇਸ ਦਹਾਕੇ ਦੇ ਅੰਤ ਤਕ ਬਾਜ਼ਾਰ ਵਿਚ ਆ ਜਾਵੇਗੀ।

ਸੰਸਾਰ ਭਰ ਦੇ ਵਿਗਿਆਨੀਆਂ ਦੇ ਵਿਚ ਹਰ ਪਲ ਚਲਦੀ ਪ੍ਰਸਿੱਧੀ ਦੀ ਲੜਾਈ ਵਿਚ ਇਹ ਇਕ ਹੋਰ ਕਦਮ ਹੈ ਜਿਥੇ ਜਪਾਨ ਦੇ ਵਿਗਿਆਨਕ ਬਾਕੀ ਸੰਸਾਰ ਨੂੰ ਮਾਤ ਦੇ ਗਏ ਹਨ। ਇਸ ਤੋਂ ਪਹਿਲਾਂ ਇਨ੍ਹਾਂ ਵਿਗਿਆਨੀਆਂ ਨੇ ਹੀ ਨੋਟ ਬੁਕ ਕੰਪਿਊਟਰ ਬਣਾ ਕੇ ਦੁਨੀਆਂ ਨੂੰ ਹੈਰਾਨ ਕੀਤਾ ਸੀ।

ਵਿਗਿਆਨਕ ਪ੍ਰਾਪਤੀਆਂ ਦਾ ਸਰਵੇਖਣ ਕਰਨ ਵਾਲੇ ਮਾਹਰਾਂ ਦਾਂ ਕਹਿਣਾ ਹੈ ਕਿ ਇਸ ਸ਼ਤਾਬਦੀ ਦੇ ਖਤਮ ਹੁੰਦੇ-ਹੁੰਦੇ 'ਕੈਥੋਡ ਰੇ' ਟਿਊਬ (ਜੋ ਅੱਜ ਕਲ ਟੀ.ਵੀ. ਸੈੱਟਾਂ ਵਿਚ ਹੁੰਦੀ ਹੈ) ਪੂਰੀ ਤਰ੍ਹਾਂ ਖਤਮ ਹੋ ਜਾਵੇਗੀ ਅਤੇ ਦਰਸ਼ਕ ਅਪਣੀ ਮਰਜੀ ਅਨੁਸਾਰ ਕਿਤੇ ਵੀ ਸਕਰੀਨ ਟੰਗ ਕੇ ਆਪਣਾ ਪ੍ਰੋਗਰਾਮ ਦੇਖ ਸਕਦੇ ਹਨ। ਜਪਾਨ ਦੀ 'ਸ਼ਾਰਪ' ਕੰਪਨੀ ਦੁਆਰਾ ਤਿਆਰ ਕੀਤੀ ਇਸ ਸਕਰੀਨ ਦੇ ਨਿਰਮਾਣ ਉਤੇ 12 ਕਰੋੜ ਪਾਊਂਡ ਦੀ ਪੂੰਜੀ ਦਾ ਨਿਵੇਸ਼ ਹੋ ਚੁਕਿਆ ਹੈ।

ਕੋਰੀਆ ਦੀ 'ਸੈਮਸੰਗ' ਕੰਪਨੀ ਉਚ ਗੁਣ ਵਾਲੀ ਐਲ. ਸੀ. ਡੀ. (ਲਿਕਿਉਡ ਕਰਿਸਟਲ ਡਾਇਓਡ) ਸਕਰੀਨ ਬਨਾਉਣ ਵਿਚ ਜੁਟੀ ਹੈ। ਅਮਰੀਕਾ ਵਿਚ ਵੀ ਇਕ ਕੰਪਨੀ ਨੇ ਕੋਈ ੫੦੦ ਲੱਖ ਡਾਲਰ ਇਸੇ ਤਰ੍ਹਾਂ ਦੇ ਖੋਜ ਕੰਮਾਂ ਉਤੇ ਲਗਾਏ ਹਨ।

ਲੇਕਿਨ 'ਸ਼ਾਰਪ' ਕੰਪਨੀ ਦੁਆਰਾ ਸਭ ਨੂੰ ਮਾਤ ਦਿਤੇ ਜਾਣ ਦੀ ਸੰਭਾਵਨਾ ਹੈ। ਕਿਉਂ ਕਿ ਕੁਆਲਟੀ ਦੀ ਦ੍ਰਿਸ਼ਟੀ ਤੋਂ ਇਹ ਸਭ ਤੋ ਚੰਗਾ ਉਤਪਾਦਨ ਹੈ। ਇਸ ਸਕਰੀਨ ਦੇ ਹਰ ਇਕ ਸੈਲ ਨੂੰ ਇਕ ਅਲਗ ਟ੍ਰਾਂਜਿਸਟਰ ਤੋਂ ਸ਼ਕਤੀ ਦਿਤੀ ਜਾਵੇਗੀ ਜਿਸ ਦੇ ਫਲਸਰੂਪ 'ਪਿਕਚਰ ਕੁਆਲਟੀ' ਬਹੁਤ ਚੰਗੀ ਹੋ ਜਾਵੇਗੀ। ਜਪਾਨ ਦੀ 'ਸ਼ਾਰਪ' ਕੰਪਨੀ ਦੇ ਇਹ ਵਿਗਿਆਨਿਕ ਫੈਰੋ ਇਲੈਕਟ੍ਰੀਕਲ ਕਰਿਸਟਲ ਡਾਇਓਡ (ਐਫ.ਐਲ.ਸੀ.ਡੀ.) ਬਨਾਉਣ ਵਿਚ ਸਫਲ ਰਹੇ ਹਨ। ਜਿਸ ਨਾਲ ਹੁਣ ਦੀ ਟੀ.ਵੀ. ਸਕਰੀਨ ਦੀ ਕੁਆਲਟੀ ਤੋ ਵਧੀਆ ਕੁਆਲਟੀ ਹੋਵੇਗੀ।

ਇਸ ਸਕਰੀਨ ਵਿਚ ਇਕ ਖਾਸ ਗੱਲ ਇਹ ਹੈ ਕਿ ਇਸ ਵਿਚ Memory Chamber (ਸਿਮਰਿਤੀ ਭਾਗ) ਹੈ, ਜਿਸ ਨਾਲ ਤੁਸੀਂ ਜਦੋਂ ਵੀ ਰਾਤ ਨੂੰ ਜਾਂ ਦਿਨ ਨੂੰ ਟੀ.ਵੀ. ਨੂੰ ਬੰਦ ਕਰੋਗੇ ਤਾਂ ਸਕਰੀਨ ਉਤੇ ਦਿਖਾਈ ਦੇ ਰਹੀ ਤਸਵੀਰ ਉਥੇ ਹੀ ਖੜ੍ਹ (ਫਰੀਜ਼ ਹੋ) ਜਾਵੇਗੀ ਜਦੋਂ ਤੱਕ ਤੁਸੀ ਦੁਬਾਰਾ ਟੀ.ਵੀ. ਨੂੰ ਚਾਲੂ ਨਹੀਂ ਕਰਦੇ ਉਦੋਂ ਤੱਕ ਉਹੋ ਤਸਵੀਰ ਉਥੇ ਹੀ ਪੇਟਿੰਗ ਦੀ ਤਰ੍ਹਾਂ ਮੌਜੂਦ ਰਹੇਗੀ।

ਇਸ ਸਕਰੀਨ ਦੀ ਮੋਟਾਈ ਕਾਗਜ਼ ਤੋਂ ਵੱਧ ਨਹੀਂ ਹੈ ਸੋ ਇਸ ਨੂੰ ਮੋੜ ਕੇ ਪੈਨ ਵਿਚ ਵੀ ਰਖਿਆ ਜਾ ਸਕਦਾ ਹੈ। ਇਸ ਸਕਰੀਨ ਦੇ ਤਿਆਰ ਹੋ ਜਾਣ ਨਾਲ ਅਮਰੀਕਾ ਦੀਆਂ ਕੰਪਨੀਆਂ ਦੀ ਹਾਲਤ ਪਤਲੀ ਹੋ ਜਾਵੇਗੀ। ਕਿਉਂ ਕਿ ਜਲਦੀ ਹੀ ਸ਼ੀਸ਼ੇ ਦੀ ਟਿਊਬ ਵਾਲੀ ਸਕਰੀਨ ਖ਼ਤਮ ਹੋ ਜਾਵੇਗੀ ਜਿਹਨਾਂ ਦੇ ਨਿਰਮਾਣ ਪ੍ਰੋਜੈਕਟਾਂ ਉਤੇ ਕਰੋੜਾਂ ਡਾਲਰ ਦੀ ਪੂੰਜੀ ਲੱਗੀ ਹੋਈ ਹੈ।

ਵਿਗਿਆਨਕ ਤਾਂ ਇਸ ਤੋਂ ਵੀ ਇਕ ਕਦਮ ਹੋਰ ਅੱਗੇ ਵਧਾ ਚੁਕੇ ਹਨ ਅਤੇ 1997 ਵਿਚ ਸੀ.ਆਰ.ਟੀ. ਅਤੇ ਸੈਮੀ-ਕੰਡਕਟਰ ਪੁਰਜੇ ਬਨਾਉਣੇ ਸ਼ੁਰੂ ਕਰ ਦੇਣਗੇ ਜਿਸ ਦੀ ਮਦਦ ਨਾਲ ਨੋਟ ਬੁੱਕ, ਟੇਬਲ ਟਾਪ, ਦੀਵਾਰ ਤੇ ਲਟਕਾਉਣ ਵਾਲੀ, ਹੱਥ ਵਿਚ ਲੈ ਕੇ ਚੱਲਣ ਵਾਲਾ ਟੀ.ਵੀ. ਅਤੇ ਵੀਡਿਉਫੋਨ ਵੀ ਬਣ ਸਕਣਗੇ

ਪੇਸ਼ਕਸ਼ :. ਰਵਿੰਦਰ ਨੰਗਲ
16/D, ਨੰਗਲ ਟਾਊਨਸ਼ਿਪ (ਰੋਪੜ)





# ਸਰਗਰਮੀਆਂ

## ਤਰਕਸ਼ੀਲਾਂ ਵੱਲੋਂ ਚੰਡੀਗੜ੍ਹ ਵਿੱਚ ਪੜ੍ਹੇ ਗਏ ਪਰਚੇ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਲੋਂ ਆਪਣੀਆਂ ਸਰਗਰਮੀਆਂ ਨੂੰ ਵਿਸ਼ਾਲ ਕਰਨ ਦੇ ਮੰਤਵ ਨਾਲ ਚੰਡੀਗੜ੍ਹ ਵਿਖੇ ਦੋ ਵੱਖ ਵੱਖ ਸਮਾਗਮਾਂ ਅੰਦਰ ਦੋ ਪਰਚੇ ਪੜ੍ਹੇ ਗਏ। ਪਹਿਲਾ ਸਮਾਗਮ ਕਿਸਾਨ ਭਵਨ ਵਿਖੇ ਹੋਇਆ ਅਤੇ ਜਿਸਦਾ ਆਯੋਜਨ "ਚੇਤਨਾ ਮੰਚ ਚੰਡੀਗੜ" ਵਲੋਂ ਭਾਅ ਜੀ ਗੁਰਸ਼ਰਨ ਸਿੰਘ ਦੇ ਸਹਿਯੋਗ ਨਾਲ ਕੀਤਾ ਗਿਆ ਅਤੇ ਦੂਸਰੇ ਦਿਨ ਪਰੈਸ ਕਲੱਬ ਚੰਡੀਗੜ੍ਹ ਵਿਖੇ ਤਰਕਸ਼ੀਲ ਸੁਸਾਇਟੀ ਵਲੋਂ ਖ਼ੁਦ ਇੱਕ ਸਮਾਗਮ ਚੰਡੀਗੜ੍ਹ ਦੇ ਪੱਤਰਕਾਰਾਂ ਦੇ ਰੂ-ਬ-ਰੂ ਕੀਤਾ ਗਿਆ।

**ਬਲਵਿੰਦਰ ਬਰਨਾਲਾ ਦਾ ਪਰਚਾ :**

ਤਰਕਸ਼ੀਲ ਦੇ ਮੁਖ ਸੰਪਾਦਕ ਬਲਵਿੰਦਰ ਬਰਨਾਲਾ ਵਲੋਂ "ਸਮਾਜ ਦੇ ਵਿਕਾਸ ਵਿੱਚ ਤਰਕਸ਼ੀਲਤਾ ਦਾ ਯੋਗਦਾਨ ਅਤੇ ਤਰਕਸ਼ੀਲ ਸੁਸਾਇਟੀ" ਵਿਸ਼ੇ ਉਪਰ ਪਰਚਾ ਪੜ੍ਹਿਆ ਗਿਆ। ਸਟੇਜ ਸਕੱਤਰ ਦੀ ਭੂਮਿਕਾ ਸ੍ਰੀ ਐਮ. ਐਸ. ਰੰਧਾਵਾ ਜੋ ਚੇਤਨਾ ਮੰਚ ਚੰਡੀਗੜ੍ਹ ਦੇ ਸਕੱਤਰ ਹਨ, ਵਲੋਂ ਨਿਭਾਈ ਗਈ। ਇਸ ਸੈਮੀਨਾਰ ਵਿਚ ਪ੍ਰੋ. ਰਣਧੀਰ ਸਿੰਘ ਵਲੋਂ ਉਚੇਚੇ ਤੌਰ ਤੇ ਸ਼ਿਰਕਤ ਕੀਤੀ ਗਈ। ਇਸ ਤੋਂ ਇਲਾਵਾ ਭਾਅ ਜੀ ਗੁਰਸ਼ਰਨ ਸਮੇਤ ਚੰਡੀਗੜ ਤੋਂ ਸੌ ਦੇ ਕਰੀਬ ਬੁਧੀਜੀਵੀਆਂ ਨੇ ਹਿੱਸਾ ਲਿਆ। ਭਾਵੇਂ ਪਰਚੇ ਨੂੰ ਸਭ ਬੁਲਾਰਿਆ ਵਲੋਂ ਸਮੁੱਚੇ ਰੂਪ ਵਿੱਚ ਸੰਤੁਲਤ ਕਿਹਾ ਗਿਆ ਪਰੰਤੂ ਇਸ ਵਿਚ ਵਿਸੇਸ਼ ਵਿੱਚ ਸਮਾਜਵਾਦੀ ਨਜ਼ਰੀਏ ਤੋਂ ਪੱਖ ਨਾ ਰੱਖਣ ਦੀ ਘਾਟ ਨੂੰ ਵੀ ਰੜਕਾਇਆ ਗਿਆ। ਕਈ ਵਾਰ ਬਹਿਸ ਅਸਲੀ ਵਿਸ਼ੇ ਤੋਂ ਹਟਕੇ ਆਸਤਿਕਤਾ ਅਤੇ ਨਾਸਤਿਕਤਾ 'ਤੇ ਆ ਅਟਕਦੀ ਅਤੇ ਕਈ ਵਾਰ ਤਰਕਸ਼ੀਲ ਸੁਸਾਇਟੀ ਦੀ ਸਿਧਾਂਤਕ ਸਮਝ ਵੱਲ ਜਾ ਮੁੜਦੀ। ਸ੍ਰੀ ਅਵਤਾਰ ਗੋਂਦਾਰਾ, ਰਾਜਪਾਲ ਸਿੰਘ ਅਤੇ ਰਾਜਿੰਦਰ ਭਦੌੜ ਵਲੋਂ ਪਰਚੇ ਸਬੰਧੀ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਆਪਣਾ ਪੱਖ ਪੇਸ਼ ਕਰਦਿਆ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕਾਰਜਾਂ ਅਤੇ ਮੰਤਵਾਂ ਤੇ ਚਾਨਣਾ ਪਾਇਆ ਗਿਆ। ਪ੍ਰੋ. ਸਵਰਨਜੀਤ ਮਹਿਤਾ ਵਲੋਂ ਵਿਚਾਰ ਸਾਂਝੇ ਕਰਦਿਆ ਸੁਝਾਅ ਦਿੱਤਾ ਗਿਆ ਕਿ ਸੁਸਾਇਟੀ ਦੀਆਂ ਸਰਗਰਮੀਆਂ ਅੰਗਰੇਜ਼ੀ ਅਖ਼ਬਾਰਾਂ ਲਈ ਵੀ ਭੇਜੀਆਂ ਜਾਣ। ਉਹਨਾਂ ਕਿਹਾ ਕਿ ਸ਼ਹਿਰਾਂ ਵਿੱਚ ਵੀ ਵਹਿਮਾਂ ਦੀ ਕੋਈ ਘਾਟ ਨਹੀ। ਉਹਨਾਂ ਇਸਤਰੀਆਂ ਦੀ ਸ਼ਮੂਲੀਅਤ ਵੱਲ ਵੀ ਧਿਆਨ ਦੇਣ ਤੇ ਜੋਰ ਦਿੱਤਾ।

ਮੇਜਰ ਪਿਆਰਾ ਸਿੰਘ ਨੇ ਸੁਸਾਇਟੀ ਵਲੋਂ ਨਿਭਾਏ ਰੋਲ ਦੀ ਬੇ-ਹੱਦ ਸ਼ਲਾਘਾ ਕੀਤੀ ਅਤੇ ਕਿਹਾ ਕਿ ਵਿਗਿਆਨ ਨੇ ਮਨੌਤਾਂ ਤੋੜ ਕੇ ਚੇਤਨਾ ਦੇ ਵਿਕਾਸ ਵਿੱਚ ਹਿੱਸਾ ਪਾਇਆ ਹੈ। ਕੁਝ ਬੁਲਾਰਿਆਂ ਵਲੋਂ ਗੁਰੂ ਨਾਨਕ ਨੂੰ ਵੀ ਤਰਕਸ਼ੀਲ ਸਿੱਧ ਕੀਤਾ ਗਿਆ। ਉਹਨਾਂ ਕਿਹਾ ਕਿ ਅਧਿਆਤਮਵਾਦ ਨੂੰ ਬਹੁਤ ਹੀ ਸੰਜੀਦਾ ਢੰਗ ਨਾਲ ਕੱਟਣਾ ਚਾਹੀਦਾ ਹੈ। ਭਾਅ ਜੀ ਗੁਰਸ਼ਰਨ ਵਲੋਂ ਸੂਫੀਵਾਦ ਨੂੰ ਪੰਜਾਬੀ ਵਿਰਸਾ ਕਿਹਾ ਗਿਆ ਜਿਸਦਾ ਅਧਾਰ ਉਹਨਾ ਤਰਕਸ਼ੀਲਤਾ ਨੂੰ ਕਿਹਾ।

ਸ੍ਰੀ ਤੇਜਪਾਲ ਕਪੂਰਥਲਾ ਅਤੇ ਅਜਮੇਰ ਸਿੱਧੂ ਵਲੋਂ ਸੁਸਾਇਟੀ ਦੇ ਸਿਧਾਂਤਕ ਪੱਖ ਤੇ ਸੁਆਲ ਉਠਾਏ ਗਏ। ਸੈਮੀਨਾਰ ਦੇ ਪ੍ਰਧਾਨਗੀ ਭਾਸ਼ਣ ਵਿੱਚ ਪ੍ਰੋ. ਰਣਧੀਰ ਸਿੰਘ ਵਲੋਂ ਬਹੁਤ ਦਲੀਲ ਪੂਰਨ ਲਹਿਜ਼ੇ ਵਿੱਚ ਜਿਥੇ ਸੁਸਾਇਟੀ ਦੇ ਕਾਰਜਾਂ ਦੀ ਸ਼ਲਾਘਾ ਕੀਤੀ ਗਈ ਉਥੇ ਮਾਰਕਸਵਾਦੀ ਪਾਰਟੀਆਂ ਦੇ ਕੰਮ ਢੰਗ ਉਪਰ ਵੀ ਉਂਗਲ ਧਰੀ ਗਈ।

**ਪ੍ਰੈਸ ਕਲੱਬ ਵਿਖੇ ਸ੍ਰੀ ਰਾਜਪਾਲ ਸਿੰਘ ਦਾ ਪਰਚਾ :**

ਅਗਲੇ ਦਿਨ ਦਾ ਸਮਾਗਮ ਪ੍ਰੈਸ ਨੂੰ ਉਚੇਚੇ ਰੂਪ ਵਿੱਚ ਸੰਬੋਧਤ ਹੋਣ ਲਈ ਕੀਤਾ ਗਿਆ। ਸ੍ਰੀ ਰਾਜਪਾਲ ਵਲੋਂ 'ਤਰਕਸ਼ੀਲਤਾ ਅਤੇ ਪੰਜਾਬੀ ਪ੍ਰੈਸ ਦਾ ਰੋਲ' ਵਿਸ਼ੇ ਉਪਰ ਆਪਣਾ ਪਰਚਾ ਪੜ੍ਹਿਆ ਗਿਆ। ਪੰਜਾਬੀ ਪਰੈਸ ਦੇ ਰੋਲ ਉਪਰ ਉਹਨਾਂ ਬਹੁਤ ਹੀ ਸੰਤੁਲਿਤ ਵਿਚਾਰ ਰੱਖੇ। ਸਮੁੱਚੀ ਪੰਜਾਬੀ ਪਰੈਸ ਦੇ ਰੋਲ ਬਾਰੇ ਜਿਥੇ ਉਹਨਾਂ ਪੰਜਾਬੀ ਟਰੀਬਿਊਨ, ਨਵਾਂ ਜਮਾਨਾਂ, ਦੇਸ਼ ਸੇਵਕ ਅਤੇ ਅਜੀਤ ਦੀ ਸ਼ਲਾਘਾ ਕੀਤੀ ਉਥੇ ਉਹਨਾਂ ਨੇ ਜੱਗਬਾਣੀ ਤੇ ਵਿਸੇਸ਼ ਰੂਪ ਵਿੱਚ ਕਿੰਤੂ ਕੀਤਾ ਜੋ ਹਿੰਦੀ ਪ੍ਰੈਸ ਦੀ ਤਰ੍ਹਾਂ ਅੰਧਵਿਸ਼ਵਾਸੀ ਆਰਟੀਕਲਾਂ ਨੂੰ ਵਿਸੇਸ਼ ਮਸਾਲਾ ਲਾ ਕੇ ਛਾਪਦਾ ਹੈ। ਉਹਨਾਂ ਕਿਹਾ ਕਿ ਪ੍ਰੈਸ ਦਾ ਫਰਜ ਲੋਕਾਂ ਦੀ ਚੇਤਨਾ ਨੂੰ ਸਦਾ ਜਾਗ ਲਾਂਉਦੇ ਰਹਿਣਾ ਹੋਣਾ ਚਾਹੀਦਾ ਹੈ ਨਾ ਕਿ ਖੁੰਢੀ ਕਰਕੇ ਜਹਾਲਤ ਵੱਲ ਧਕੇਲਣਾ।

ਅੰਗਰੇਜ਼ੀ ਪ੍ਰੈਸ ਵਿਚ ਤਰਕਸ਼ੀਲ ਪ੍ਰਚਾਰ ਦੀ ਘਾਟ ਸਬੰਧੀ ਕਈ ਨੁਕਤੇ ਸਾਹਮਣੇ ਆਏ। ਇਸ ਫੰਕਸ਼ਨ ਦੀ ਪ੍ਰਧਾਨਗੀ ਪੰਜਾਬੀ ਦੇ ਉਘੇ ਅਖ਼ਬਾਰ ਪੰਜਾਬੀ ਟਰੀਬਿਊਨ ਦੇ ਸੰਪਾਦਕ ਸ੍ਰੀ ਹਰਭਜਨ ਹਲਵਾਰਵੀ ਵਲੋਂ ਕੀਤੀ ਗਈ। ਪ੍ਰਧਾਨਗੀ ਮੰਡਲ ਵਿੱਚ ਸ੍ਰੀ.ਏ.ਐਸ ਗਰੇਵਾਲ, ਸੈਕਟਰੀ ਰੈਡ ਕਰਾਸ ਸੁਸਾਇਟੀ ਪੰਜਾਬ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਸ਼ਾਮਲ ਹੋਏ।

ਬਹਿਸ ਵਿੱਚ ਹਿੱਸਾ ਲੈਂਦਿਆਂ 'ਅਜੀਤ' ਦੇ ਚੰਡੀਗੜ ਤੋਂ ਪ੍ਰੈਸ ਰਿਪੋਰਟਰ ਸ੍ਰੀ ਬਲਜੀਤ ਬੱਲੀ ਵਲੋਂ ਜਿਥੇ ਪਰੈਸ ਵਲੋਂ ਸੁਸਾਇਟੀ ਨੂੰ ਹੋਰ ਭਰਵਾਂ ਹੁੰਗਾਰਾ ਮਿਲਨ ਬਾਰੇ ਕਹਿਆ ਗਿਆ ਉਥੇ ਉਹਨਾਂ ਸੁਸਾਇਟੀ ਵਲੋਂ ਨਿਭਾਏ ਰੋਲ ਦੀ ਪ੍ਰਸੰਸਾ ਕੀਤੀ ਅਤੇ

ਪ੍ਰੈਸ ਨਾਲ ਇਸ ਤਰ੍ਹਾਂ ਸੰਪਰਕ ਕਰਨ ਦੇ ਯਤਨ ਨੂੰ ਵਧੀਆ ਉਪਰਾਲਾ ਕਿਹਾ।

ਅਧਿਆਪਕ ਆਗੂ ਯਸ਼ਪਾਲ ਵਲੋਂ ਪਰਚੇ ਨੂੰ ਸੰਤੁਲਿਤ ਕਿਹਾ ਗਿਆ ਅਤੇ ਸੁਸਾਇਟੀ ਨੂੰ ਕੋਈ ਸਪੱਸ਼ਟ ਰਾਜਨੀਤਿਕ ਪਹੁੰਚ ਅਪਨਾਉਣ ਬਾਰੇ ਵੀ ਸੁਝਾਅ ਦਿਤਾ। ਸ੍ਰੀ ਏ .ਐਸ. ਗਰੇਵਾਲ ਵਲੋਂ ਆਪਣੇ ਦੂਰਦਰਸ਼ਨ ਦੇ ਡਾਇਰੈਕਟਰ ਵਜੋਂ ਕੰਮ ਕਰਨ ਸਮੇਂ ਹੋਏ ਤਜਰਬੇ ਨੂੰ ਸਾਂਝਿਆਂ ਕੀਤਾ ਗਿਆ ਅਤੇ ਦੱਸਿਆ ਕਿ ਅਜੋਕੇ ਦੌਰ ਵਿੱਚ ਕਿਵੇਂ ਇਸਦਾ ਰੁਝਾਨ ਲੋਕਾਂ ਵਿੱਚ ਵਿਗਿਆਨਕ ਚੇਤਨਾ ਪੈਦਾ ਕਰਨ ਦੀ ਬਜਾਏ ਉਲਟ ਦਿਸ਼ਾ ਵੱਲ ਵਧ ਰਿਹਾ ਹੈ।ਉਹਨਾ ਤਰਕਸ਼ੀਲਤਾ ਨੂੰ ਅਜੋਕੇ ਯੁਗ ਦੀ ਲੋੜ ਵਜੋਂ ਉਭਾਰਿਆ।

ਸ੍ਰੀ ਹਰਭਜਨ ਹਲਵਾਰਵੀ ਵਲੋਂ ਆਪਣੇ ਪ੍ਰਧਾਨਗੀ ਭਾਸ਼ਣ ਵਿੱਚ ਕਿਹਾ ਗਿਆ ਕਿ ਉਹਨਾਂ ਇਸ ਸਮਾਗਮ ਤੋਂ ਬਹੁਤ ਕੁਝ ਸਿਖਿਆ ਹੈ।ਉਹਨਾਂ ਕਿਹਾ ਕਿ ਅਜਿਹੇ ਸਮਾਗਮ ਹੋਣੇ ਚਾਹੀਦੇ ਹਨ।ਉਹਨਾਂ ਇਹ ਵੀ ਕਿਹਾ ਕਿ ਇਸ ਤਰ੍ਹਾਂ ਦੀ ਬੌਧਿਕ ਬਹਿਸ ਵਾਲਾ ਸਮਾਗਮ ਅਨੇਕਾ ਸਾਲਾਂ ਬਾਅਦ ਉਹਨਾਂ ਨੂੰ ਅੱਜ ਨਸੀਬ ਹੋਇਆ ਹੈ।

ਰਸਾਲੇ ਤਰਕਸ਼ੀਲ ਦੇ ਸਫਲਤਾ ਪੂਰਵਕ ਦਸ ਸਾਲ ਪੂਰੇ ਹੋਣ ਤੇ ਉਹਨਾਂ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਵਧਾਈ ਦਿੱਤੀ। ਸ੍ਰੀ ਬਲਵਿੰਦਰ ਬਰਨਾਲਾ ਮੁਖ ਸੰਪਾਦਕ ਤਰਕਸ਼ੀਲ ਵਲੋਂ 'ਤਰਕਸ਼ੀਲ' ਦਾ ਦਸ ਸਾਲਾ ਵਿਸ਼ੇਸ ਅੰਕ ਸ੍ਰੀ ਹਰਭਜਨ ਹਲਵਾਰਵੀ ਦੁਆਰਾ ਰਿਲੀਜ਼ ਕਰਵਾਇਆ ਗਿਆ ਅਤੇ ਆਏ ਮਹਿਮਾਨਾਂ ਵਿਚ ਇਸਦੀਆਂ ਕਾਪੀਆਂ ਵੰਡੀਆਂ ਗਈਆਂ। ਸ੍ਰੀ ਕ੍ਰਿਸ਼ਨ ਬਰਗਾੜੀ ਵਲੋਂ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ ਗਿਆ।ਸਮਾਗਮ ਤੋਂ ਬਾਅਦ ਇੱਕਠੇ ਹੋਏ ਪੱਤਰਕਾਰਾਂ ਨੂੰ ਸਾਂਈ ਬਾਬੇ ਦੀ ਚੇਨੀ ਭੇਂਟ ਕਰਨ ਦੇ ਪਾਖੰਡ ਦਾ ਪਾਜ ਨੰਗਾ ਕਰਦੀ ਫਿਲਮ ਵੀ ਦਿਖਾਈ ਗਈ।

### ਨਵਾਂ ਸ਼ਹਿਰ ਵਿਖੇ ਤਰਕਸ਼ੀਲ ਕੈਂਪ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਨਵਾਂ ਸ਼ਹਿਰ ਵੱਲੋਂ ਗੜ੍ਹਸ਼ੰਕਰ, ਬਲਾਚੌਰ ਅਤੇ ਕਪੂਰਥਲਾ ਇਕਾਈਆਂ ਦੇ ਸਹਿਯੋਗ ਨਾਲ ਦੋ ਰੋਜਾ ਤਰਕਸ਼ੀਲ ਕੈਂਪ ਆਯੋਜਿਤ ਕੀਤਾ ਗਿਆ।ਇਸ ਕੈਂਪ ਦੌਰਾਨ ਸ੍ਰੀ ਐਸ. ਐਮ. ਅਜ਼ਾਦ (ਮੁਕਤਸਰ) ਵੱਲੋਂ ਵਿਗਿਆਨ ਸਬੰਧੀ ਅਤੇ ਵਿਗਿਆਨ ਨਾਲ ਸ਼ਬੰਧਿਤ ਅਨੇਕਾਂ ਸੁਆਲਾਂ 'ਤੇ ਵਿਚਾਰ ਪ੍ਰਗਟ ਕੀਤੇ ਗਏ।ਧਰਤੀ ਦੀ ਉਤਪਤੀ ਸਬੰਧੀ ਵਿਸ਼ੇਸ ਲੈਕਚਰ ਦਿੱਤਾ ਗਿਆ।

'ਤਰਕਸ਼ੀਲ' ਦੇ ਸੰਪਾਦਕ ਬਲਵਿੰਦਰ ਬਰਨਾਲਾ ਵੱਲੋਂ ਹਿਪਨੋਟਿਜ਼ਮ ਅਤੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ ਗਈ ਅਤੇ ਇਹਨਾਂ ਬਾਰੇ ਪਾਏ ਜਾਂਦੇ ਅਨੇਕਾਂ ਸ਼ੰਕਿਆਂ ਨੂੰ ਨਵਿਰਤ ਕੀਤਾ ਗਿਆ। ਇਸ ਕੈਂਪ ਵਿਚ ਵੱਖ ਵੱਖ ਇਕਾਈਆ ਦੇ 30 ਦੇ ਲਗਭਗ ਤਰਕਸ਼ੀਲ ਮੈਂਬਰਾਂ ਨੇ ਹਿੱਸਾ ਲਿਆ।ਸਤਪਾਲ ਸਿੰਘ ਪ੍ਰਧਾਨ ਇਕਾਈ ਗੜ੍ਹਸ਼ੰਕਰ ਵੱਲੋਂ ਪ੍ਰਬੰਧਕ ਮਾਮਲਿਆਂ ਉਪਰ ਆ ਰਹੀਆਂ ਮੁਸ਼ਕਲਾਂ ਸਾਂਝੀਆਂ ਕੀਤੀਆਂ ਗਈਆਂ।ਨਵਾਂ ਸ਼ਹਿਰ ਇਕਾਈ ਦੇ ਪ੍ਰਧਾਨ ਅਜਮੇਰ ਸਿੰਘ ਨੇ ਆਏ ਬੁਲਾਰਿਆਂ ਅਤੇ ਤਰਕਸ਼ੀਲ ਮੈਂਬਰਾਂ ਦਾ ਧੰਨਵਾਦ ਕੀਤਾ।

ਮਾ. ਜਗਦੀਸ਼ (ਸਕੱਤਰ)

### ਸ਼ਾਹਕੋਟ ਵਿਖੇ ਤਰਕਸ਼ੀਲ ਮੇਲਾ :

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਸ਼ਾਹਕੋਟ ਵੱਲੋਂ ਰਾਮਗੜੀਆ ਚੌਂਕ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੇ ਪ੍ਰਚਾਰ ਲਈ 'ਹੈ ਕੋਈ ਮਾਈ ਦਾ ਲਾਲ' ਨਾਂ ਦਾ ਪੋਸਟਰ ਕੱਢਿਆ ਗਿਆ।ਮੇਲੇ ਦੇ ਸ਼ੁਰੂ ਹੋਣ ਸਮੇਂ ਸੁਸਾਇਟੀ ਮੈਂਬਰਾਂ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ। ਸਥਾਨਕ ਨਿੰਮ ਵਾਲਾ ਸਕੂਲ ਦੇ ਬੱਚਿਆਂ ਨੇ ਆਪੇ ਲਿਖਿਆ ਅਤੇ ਤਿਆਰ ਕੀਤਾ ਨਾਟਕ 'ਜੇ ਉਹ ਨਹੀ ਕਰਦਾ ਤਾਂ ਮੈਂ ਕਿਉ ਕਰਾਂ ਖੇਡਿਆ।

ਆਰਟ ਸੈਂਟਰ ਸਮਰਾਲਾ ਵੱਲੋਂ ਕੋਰੀਓਗ੍ਰਾਫੀ 'ਮੈਂ ਔਰਤ ਜੱਗ ਦੀ ਜਨਣੀਂ' ਨਾਲ ਪ੍ਰੋਗਰਾਮ ਦੀ ਸ਼ੁਰੂਆਤ ਕੀਤੀ ਗਈ।ਉਸ ਤੋਂ ਬਾਦ ਨਾਟਕ '....ਤੇ ਦੇਵ ਪੁਰਸ਼ ਹਾਰ ਗਏ' ਅਤੇ 'ਸਾੜ੍ਹਸਤੀ' ਪੇਸ਼ ਕੀਤੇ ਗਏ।ਸ਼ਾਹਕੋਟ ਅਤੇ ਕਪੂਰਥਲਾ ਇਕਾਈ ਦੇ ਮੈਂਬਰਾਂ ਵੱਲੋਂ 'ਜਾਦੂ ਇਕ ਕਲਾ ਹੈ' ਦੇ ਅਧੀਨ ਪ੍ਰੋਗਰਾਮ ਪੇਸ਼ ਕੀਤਾ ਗਿਆ।ਤਰਕਸ਼ੀਲ ਆਗੂ ਰਾਜਿੰਦਰ ਭਦੌੜ ਨੇ ਇਸ ਮੌਕੇ ਆਪਣੇ ਭਾਸ਼ਣ ਵਿੱਚ ਲੋਕਾਂ ਨੂੰ ਤਰਕਸ਼ੀਲ ਨਜ਼ਰੀਆ ਅਪਨਾਉਣ ਲਈ ਜੋਰ ਦਿੱਤਾ। ਇਸ ਮੌਕੇ ਤੇ ਗੁਰਸ਼ਰਨ ਸਿੰਘ ਉਰਫ ਭਾਈ ਮੰਨਾ ਸਿੰਘ ਦਾ ਉਹਨਾਂ ਦੀ ਤਰਕਸ਼ੀਲਤਾ ਦੇ ਪਸਾਰ ਵਿਚ ਪਾਏ ਯੋਗਦਾਨ ਬਦਲੇ ਸਨਮਾਨ ਵੀ ਕੀਤਾ ਗਿਆ। ਉਹਨਾਂ ਨੇ ਆਪਣਾ ਨਾਟਕ 'ਤੰਦੂਰ' ਵੀ ਇਸ ਮੌਕੇ ਤੇ ਖੇਡਿਆ।

ਪੁਸਤਕ ਪ੍ਰਦਰਸ਼ਨੀ, ਲੋਕਾਂ ਤੋਂ ਲੁਹਾਏ ਤਵੀਤ, ਕੱਟੇ ਕੱਪੜਿਆਂ ਅਤੇ ਉਸਾਰੂ ਲਿਖਤਾਂ ਦੀ ਪ੍ਰਦਰਸ਼ਨੀ ਵੀ ਲਾਈ ਗਈ। ਮੇਲੇ ਦੇ ਅਖੀਰ ਵਿਚ ਭਖਦੇ ਅੰਗਿਆਰਿਆਂ ਤੇ ਨੰਗੇ ਪੈਰੀ ਤੁਰਿਆ ਗਿਆ।

*ਅਮਨ ਬਾਗਪੁਰੀ*

### ਨਵਾਂ ਸ਼ਹਿਰ ਇਕਾਈ ਨੇ ਬਾਬੇ ਦਾ ਪਾਖੰਡ ਨੰਗਾ ਕੀਤਾ

ਪਿੰਡ ਕੋਟ ਰਾਂਝਾ ਵਿਚ ਬਾਬਾ ਗਿਆਨ ਚੰਦ ਪਿੰਡ ਮੁਜਾਰਾ ਆਪਣੇ ਡੇਰੇ ਉਪਰ ਲੋਕਾਂ ਨੂੰ ਗੈਬੀ ਸ਼ਕਤੀ ਦੇ ਡਰ ਨਾਲ ਗੁੰਮਰਾਹ ਕਰਦਾ ਸੀ।ਪਿੰਡ ਖਾਨਪੁਰ (ਹੁਸ਼ਿਆਰਪੁਰ) ਦਾ ਹਰਭਜ ਸਿੰਘ ਦੇ



ਬਿਮਾਰ ਲੜਕੇ ਦੇ ਇਲਾਜ ਕਰਨ ਬਦਲੇ ਉਸ ਤੋਂ 700 ਰੁ: ਬਾਬੇ ਨੇ ਬਟੋਰ ਲਏ, ਪਰ ਅਰਾਮ ਨਾ ਆਉਣ ਤੇ ਬਾਬਾ ਧਮਕੀਆਂ ਦੇਣ ਲੱਗਿਆ।ਅਜਮੇਰ ਸਿੰਘ, ਕੁਲਵਿੰਦਰ ਖਟਕੜ, ਮਾਸਟਰ ਸੁਭਾਸ਼, ਕਮਲਜੀਤ, ਕੁਲਦੀਪ, ਪਰਮਿੰਦਰ ਅਤੇ ਜਗਤਾਰ 'ਤੇ ਅਧਾਰਿਤ ਤਰਕਸ਼ੀਲ ਟੀਮ ਬਾਬੇ ਦੇ ਡੇਰੇ ਉਪਰ ਗਈ। ਬਾਬੇ ਨੇ ਆਪਣਾ ਪਾਖੰਡ ਮੰਨਦਿਆ ਕਿਹਾ ਕਿ ਉਸ ਕੋਲ ਕੋਈ ਵੀ ਗੈਬੀ ਸ਼ਕਤੀ ਨਹੀ ਹੈ ਅਤੇ ਅੱਗੇ ਤੋਂ ਮੈਂ ਲੋਕਾਂ ਦੀ ਲੁੱਟ ਨਹੀਂ ਕਰਾਂਗਾ। ਉਸਨੇ ਹਰਭਜ ਸਿੰਘ ਤੋਂ ਲਏ 700 ਰੁਪੈ ਵਾਪਸ ਕਰ ਦਿੱਤੇ। ਅਜਮੇਰ ਸਿੰਘ ਨੇ ਇਸ ਮੌਕੇ ਤੇ ਹੋਏ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸਾਨੂੰ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਅਜਿਹੇ ਬਾਬਿਆਂ/ਸੰਤਾਂ ਦੇ ਚੱਕਰਾਂ ਵਿਚ ਨਹੀ ਪੈਣਾ ਚਾਹੀਦਾ ਅਤੇ ਤਰਕਸ਼ੀਲ ਨਜ਼ਰੀਏ ਤੋਂ ਪੜਚੋਲ ਕਰਨੀ ਚਾਹੀਦੀ ਹੈ।

*ਮਾ. ਜਗਦੀਸ਼* (ਸਕੱਤਰ)

### ਸਰਦੂਲਗੜ ਇਕਾਈ ਵੱਲੋ ਸੰਘਾ ਵਿੰਡ 'ਚ ਤਰਕਸ਼ੀਲ ਮੇਲਾ

ਸਰਦੂਲਗੜ ਇਕਾਈ ਵੱਲੋਂ ਪਿੰਡ ਸੰਘਾ ਵਿਖੇ ਲੋਕਾਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ।ਜਗਦੇਵ ਸਿੰਘ ਨੇ ਅੱਖਾਂ ਬੰਨ ਕੇ ਮੋਟਰ ਸਾਈਕਲ ਚਲਾਇਆ।ਸ੍ਰੀ ਰਵੇਲ ਸਿੰਘ ਨੇ ਮੇਲੇ ਦਾ ਉਦਘਾਟਨ ਕਰਦਿਆ ਕਿਹਾ ਕਿ ਸਾਨੂੰ ਵਿਗਿਆਨਕ ਸੋਚ ਦੇ ਧਾਰਨੀ ਬਨਣਾ ਚਾਹੀਦਾ ਹੈ। ਨਵ-ਚੇਤਨਾ ਕਲਾ ਮੰਚ ਬਠਿੰਡਾ ਵੱਲੋਂ 'ਬੰਤਾ ਸਿੰਘ ਨੰਗ ਹੋ ਗਿਆ' ਖੇਡਿਆ ਗਿਆ। 'ਮੈਂ ਧਰਤੀ ਪੰਜਾਬ ਦੀ' ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਉਸ ਤੋਂ ਬਾਦ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਪੇਸ਼ ਕੀਤਾ ਗਿਆ। ਜਗਸੀਰ ਜੀਦਾ ਨੇ ਲੋਕ ਬੋਲੀਆਂ ਅਤੇ ਹੋਰ ਉਸਾਰੂ ਗੀਤ ਪੇਸ਼ ਕੀਤੇ। ਰਜਿੰਦਰ ਭਦੌੜ ਨੇ ਆਪਣੀ ਤਕਰੀਰ ਰਾਹੀਂ ਵਹਿਮਾਂ-ਭਰਮਾਂ ਦੇ ਕਾਰਨ ਅਤੇ ਇਹਨਾਂ ਤੋਂ ਛੁਟਕਾਰਾ ਪਾਉਣ ਦੀ ਪ੍ਰੇਰਨਾ ਦਿੱਤੀ। ਰਾਮਪੁਰਾ ਇਕਾਈ ਵੱਲੋਂ ਪ੍ਰਦਰਸ਼ਨੀ ਲਾਈ ਗਈ।ਲੋਕਾਂ ਨੇ ਕਾਫੀ ਤਰਕਸ਼ੀਲ ਸਾਹਿਤ ਖਰੀਦਿਆ। 'ਜਾਦੂ ਇਕ ਕਲਾ ਹੈ' ਅਧੀਨ ਟਰਿਕ ਕੀਤੇ ਗਏ।ਮਾਸਟਰ ਬਲਵੰਤ ਨੇ ਸਟੇਜ ਦੀ ਕਾਰਵਾਈ ਚਲਾਈ।

*ਜਗਦੀਪ ਸਿੰਘ* (ਪ੍ਰਧਾਨ)

### ਖਮਾਣੋਂ ਇਕਾਈ ਨੇ ਬਾਬੇ ਦਾ ਪਰਦਾ ਫਾਸ਼ ਕੀਤਾ

ਪਿਛਲੇ ਦਿਨੀ ਖਮਾਣੋਂ ਇਕਾਈ ਵਲੋਂ ਸਮਰਾਲੇ ਨਜ਼ਦੀਕ ਪਿੰਡ ਸਰਵਰਪੁਰ ਵਿਖੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਬਾਬੇ ਹੁਕਮਚੰਦ ਦਾ ਪਰਦਾਫਾਸ਼ ਕੀਤਾ ਗਿਆ। ਇਸ ਪਾਖੰਡੀ ਪਿੰਡ ਦੇ ਵਿਚਕਾਰ ਆਪਣਾ ਅੱਡਾ ਜਮਾ ਲਿਆ ਅਤੇ ਲੋਕਾਂ ਨੂੰ ਮੁੰਡਿਆਂ ਦੀ ਬਖਸ਼ਿਸ ਅਤੇ ਰੋਗਾਂ ਦਾ 'ਇਲਾਜ' ਕਰਨ ਲੱਗਿਆ। ਕੁਝ ਚੇਤਨ ਲੋਕਾਂ ਨੇ ਤਰਕਸ਼ੀਲ ਸੁਸਾਇਟੀ ਕੋਲ ਪਹੁੰਚ ਕੀਤੀ। ਤਰਕਸ਼ੀਲ ਸੁਸਾਇਟੀ ਨੇ ਪਹਿਲਾਂ ਹੱਥ ਲਿਖਤਾਂ ਰਾਹੀਂ ਬਾਬੇ ਨੂੰ ਚੈਲਿੰਜ ਕੀਤਾ ਤਾਂ ਬਾਬੇ ਨੇ ਸੁਸਾਇਟੀ ਦੇ ਖਿਲਾਫ ਲੋਕਾਂ ਨੂੰ ਭੜਕਾਉਣਾ ਸ਼ੁਰੂ ਕਰ ਦਿੱਤਾ। ਇਕਾਈ ਪ੍ਰਧਾਨ ਅਵਤਾਰ ਨੂੰ ਧਮਕੀਆਂ ਦਿੱਤੀਆਂ ਗਈਆਂ।ਸੋ ਜੋਨ ਆਰਗੇਨਾਈਜ਼ਰ 'ਜਸਵੰਤ ਜ਼ੀਰਖ' ਦੀ ਅਗਵਾਈ ਹੇਠ ਬਾਬੇ ਦੇ ਅੱਡੇ ਨੇੜੇ ਤਰਕਸ਼ੀਲ ਪ੍ਰੋਗਰਾਮ ਆਯੋਜਿਤ ਕੀਤਾ ਗਿਆ ਅਤੇ ਸਟੇਜ ਤੋਂ ਚੈਲਿੰਜ ਕੀਤਾ ਗਿਆ ਕਿ ਬਾਬਾ ਲੋਕਾਂ ਦੇ ਇਕੱਠ ਵਿਚ ਆਪਣੀ ਗੈਬੀ ਸ਼ਕਤੀ ਦਾ ਪ੍ਰਗਟਾਵਾ ਕਰੇ।ਪਰ ਉਹ ਸਮਾਧ ਵਿੱਚ ਹੀ ਲੁਕ ਗਿਆ।ਬਾਬੇ ਦੇ ਪਿਤਾ ਨੇ ਸਮਾਧ ਦਾ ਇਤਿਹਾਸ ਦੱਸ ਕੇ ਲੋਕਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ ਕੀਤੀ।ਪਰ ਸੇਵਾ ਮੁਕਤ ਮੁੱਖ ਅਧਿਆਪਕ ਹਰਦਿਆਲ ਸਿੰਘ ਨੇ ਉਹਨਾਂ ਦੀ ਸਾਰੀ ਪੋਲ ਖੋਲ੍ਹ ਦਿੱਤੀ ਅਤੇ ਸਮਾਧ ਨੂੰ ਸਥਾਪਿਤ ਕਰਨ ਵਿਚ ਬਾਬੇ ਦਾ ਹੱਥ ਹੀ ਦੱਸਿਆ।ਬਾਬੇ ਦੇ ਚੇਲਿਆਂ ਨੇ ਬੁਖਲਾਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ।ਪਰ ਅੰਤ ਵਿਚ ਪਾਖੰਡੀ ਦੇ ਬਾਪ ਨੂੰ ਸਟੇਜ ਤੋਂ ਐਲਾਨ ਕਰਨਾ ਪਿਆ ਕਿ ਇਹ ਸਾਰਾ ਕੁਝ ਪਾਖੰਡ ਹੈ। ਇਸ ਮੌਕੇ ਤੇ ਇਕ ਨੌਜਵਾਨ ਇੰਦਰਜੀਤ ਨੇ ਆਪਣਾ ਸਿਰ ਘੁਮਾਕੇ ਵੀ ਵਿਖਾਇਆ ਕਿ ਕਿਸ ਤਰ੍ਹਾਂ ਇਹ ਬਾਬੇ ਅਭਿਆਸ ਨਾਲ ਸਿਰ ਘੁਮਾਉਂਦੇ ਹਨ। ਇਸ ਤੋਂ ਬਾਅਦ ਉਥੇ ਹਾਜ਼ਰ ਲੋਕਾਂ ਨੂੰ ਟ੍ਰਿਕਸ ਵਿਖਾਏ ਗਏ ਅਤੇ ਵਹਿਮਾਂ-ਭਰਮਾਂ ਨੂੰ ਛੱਡਣ ਲਈ ਪ੍ਰੇਰਿਆ ਗਿਆ ਹੈ। ਲੋਕਾਂ ਨੇ ਤਰਕਸ਼ੀਲ ਸੁਸਾਇਟੀ ਦਾ ਧੰਨਵਾਦ ਕੀਤਾ।

*ਸਤੀਸ਼ ਕੁਮਾਰ*

### ਖੰਨਾ ਇਕਾਈ ਵੱਲੋਂ ਤਰਕਸ਼ੀਲ ਮੇਲਾ

ਤਰਕਸ਼ੀਲ ਸੁਸਾਇਟੀ ਦੀ ਇਕਾਈ ਖੰਨਾ ਵਲੋਂ ਨਾਟਕ 'ਸਾੜ੍ਹਸਤੀ' ਪੇਸ਼ ਕੀਤਾ ਗਿਆ ਜੋ ਲੋਕਾਂ ਨੂੰ ਹਲੂਣ ਗਿਆ।ਵਰਦੇ ਮੀਂਹ ਵਿਚ ਲੋਕਾਂ ਨੇ ਇਸ ਨਾਟਕ ਦਾ ਪੂਰਾ ਆਨੰਦ ਲਿਆ। ਜਗਸੀਰ ਜੀਦੇ ਨੇ ਆਪਣੇ ਨਿਵੇਕਲੇ ਅੰਦਾਜ਼ ਵਿਚ ਪੇਸ਼ ਕੀਤੀਆਂ ਬੋਲੀਆਂ ਨਾਲ ਬਹੁਤ ਰੰਗ ਬੰਨਿਆ।ਅਸ਼ੋਕ ਕੁਮਾਰ ਅਤੇ ਜਗਦੇਵ ਕੰਮੋਮਾਜਰਾ 'ਤੇ ਅਧਾਰਿਤ ਟੀਮ ਨੇ 'ਜਾਦੂ ਇਕ ਕਲਾ ਹੈ' ਅਧੀਨ ਮੈਜਿਕ ਟ੍ਰਿਕਸ ਪੇਸ਼ ਕੀਤੇ। ਜਸਵੰਤ ਜ਼ੀਰਖ ਨੇ ਆਪਣੇ ਭਾਸ਼ਣ ਵਿਚ ਸਾਧਾਂ ਸੰਤਾਂ ਦੇ ਕਾਰਨਾਮਿਆਂ ਤੇ ਚਾਨਣਾ ਪਾਇਆ।ਉਸ ਤੋਂ ਬਾਦ ਕੋਰਿਓਗ੍ਰਾਫੀ 'ਮੈਂ ਧਰਤੀ ਪੰਜਾਬ ਦੀ' ਰਾਹੀਂ ਅੱਧੀ ਸਦੀ ਦਾ ਇਤਿਹਾਸ ਬਹੁਤ ਹੀ ਖੂਬਸੂਰਤ ਢੰਗ ਨਾਲ ਪੇਸ਼ ਕੀਤਾ ਗਿਆ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਮਹਿੰਦਰ ਸਿੰਘ ਮੀਲੂ ਨੇ ਨਿਭਾਈ। ਔਰਤਾਂ ਅਤੇ ਬੱਚਿਆਂ ਵਿਚ ਮੇਲੇ ਨੇ ਚਿਣਗ ਦਾ ਕੰਮ ਕੀਤਾ।

ਬਲਵੀਰ ਸਿੰਘ (ਪ੍ਰਧਾਨ)

### ਨਵਾਂ ਸ਼ਹਿਰ ਇਕਾਈ ਵੱਲੋਂ ਸਮਾਗਮ :

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਨਵਾਂ ਸ਼ਹਿਰ ਦੇ ਸਹਿਯੋਗ ਨਾਲ ਡਾ. ਅੰਬੇਦਕਰ ਪਬਲਿਕ ਸਕੂਲ ਨਵਾਂ ਸ਼ਹਿਰ ਨੇ ਡਾ. ਅੰਬੇਦਕਰ ਜੀ ਦੀ ਯਾਦ ਵਿਚ ਇਕ ਸਮਾਗਮ ਕਰਵਾਇਆ। ਸਕੂਲ ਦੇ ਬੱਚੇ ਵਧੀਆ ਉਸਾਰੂ ਮਾਟੋ ਲੈਕੇ ਡਾ. ਅੰਬੇਦਕਰ ਦੇ ਬੁੱਤ ਤੱਕ ਕਾਫਲੇ ਦੇ ਰੂਪ ਵਿਚ ਗਏ। ਇਕਾਈ ਨੇ ਅਜਮੇਰ ਸਿੰਘ ਦੁਆਰਾ ਨਿਰਦੇਸ਼ਤ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ 'ਚਿੜੀ ਅਤੇ ਕਾਂ' ਖੇਡਿਆ। ਮੁੱਖ ਮਹਿਮਾਨ ਡਿਪਟੀ ਕਮਿਸ਼ਨਰ ਸ੍ਰੀ ਜੰਗ ਬਹਾਦੁਰ ਗੋਇਲ ਨੇ ਸਮਾਜਿਕ ਅਤੇ ਆਰਥਿਕ ਨਾ ਬਰਾਬਰੀ ਖਿਲਾਫ ਲੜਨ ਲਈ ਪ੍ਰੇਰਿਆ। ਇਸ ਤੋਂ ਇਲਾਵਾ ਡਾ. ਸੁਰਿੰਦਰ ਅਜਨਾਤ, ਸ੍ਰੀਮਤੀ ਸੋਮਾ ਸਬਲੋਕ, ਪ੍ਰੋ: ਦਿਲਬਾਗ ਸਿੰਘ ਅਤੇ ਪ੍ਰਿੰਸੀਪਲ ਸੁਖਬੀਰ ਸਿੰਘ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ। ਇਸ ਮੌਕੇ ਤੇ ਉਹਨਾਂ ਜੋੜਿਆਂ ਨੂੰ ਸਨਮਾਨਤ ਕੀਤਾ ਗਿਆ ਜਿਨ੍ਹਾਂ ਨੇ ਜਾਤਪਾਤ ਦੇ ਬੰਧਨ ਤੋਂ ਉਪਰ ਉਠ ਕੇ ਅੰਤਰਜਾਤੀ ਵਿਆਹ ਕਰਵਾਏ ਸਨ।

### ਤਰਕਸ਼ੀਲਾਂ ਵੱਲੋਂ ਨੈਣੀਤਾਲ 'ਚ ਤਰਕਸ਼ੀਲ ਪ੍ਰੋਗਰਾਮ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਨੈਣੀਤਾਲ ਦੇ ਅਰਬਿੰਦੋ ਆਸ਼ਰਮ ਵਿਖੇ 19 ਜੂਨ ਤੋਂ 28 ਜੂਨ ਤੱਕ ਲੱਗੇ 'ਯੂਥ ਟਰੇਨਿੰਗ ਕੈਂਪ' ਅਤੇ 'ਰਾਸ਼ਟਰੀ ਏਕਤਾ ਕੈਂਪ' ਵਿੱਚ ਵਹਿਮਾਂ-ਭਰਮਾਂ, ਅੰਧਵਿਸ਼ਵਾਸ਼ਾਂ ਖਿਲਾਫ ਨਵੀਂ ਚੇਤਨਾ ਦੇ ਪਾਸਾਰ ਲਈ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਸੁਸਾਇਟੀ ਦੇ ਐਗਜ਼ੈਕਟਿਵ ਕਮੇਟੀ ਮੈਂਬਰ ਤੇ ਜ਼ੋਨ ਆਰਗੇਨਾਈਜ਼ਰ ਰਾਮ ਸਵਰਨ ਸਿੰਘ ਨੇ ਜਾਦੂ ਦੀਆਂ ਦਿਲਚਸਪ ਖੇਡਾਂ ਤੇ ਤਰਕਸ਼ੀਲ ਵਿਚਾਰਾਂ ਨਾਲ ਗੁਜਰਾਤ, ਬਿਹਾਰ, ਕਰਨਾਟਕ, ਗੋਆ, ਮਨੀਪੁਰ, ਪੱਛਮੀ ਬੰਗਾਲ, ਤਾਮਿਲਨਾਡੂ, ਮਹਾਰਾਸ਼ਟਰ ਆਦਿ ਰਾਜਾਂ ਦੇ ਕੈਂਪਾਂ 'ਚ ਸ਼ਾਮਲ ਨੌਜਵਾਨਾਂ ਨੂੰ ਨਵੀਂ ਚੇਤਨਾ ਦਿੱਤੀ। ਨੌਜਵਾਨਾਂ ਨੇ ਤਰਕਸ਼ੀਲ ਪ੍ਰੋਗਰਾਮਾਂ 'ਚ ਪੂਰੀ ਦਿਲਚਸਪੀ ਵਿਖਾਈ ਤੇ ਆਪੋ-ਆਪਣੇ ਰਾਜਾਂ ਦੇ ਕੈਂਪਾਂ 'ਚ ਅਜਿਹੇ ਵਿਚਾਰਾਂ ਦੇ ਪਾਸਾਰ ਲਈ ਸਹਿਯੋਗ ਮੰਗਿਆ। ਤਰਕਸ਼ੀਲ ਆਗੂ ਨੇ ਸੁਸਾਇਟੀ ਦੇ ਉਦੇਸ਼, ਕੰਮ ਢੰਗ ਤੇ ਤਰਕਸ਼ੀਲ ਵਿਚਾਰਾਂ ਦੀ ਲੋੜ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਕੈਂਪਾਂ ਦਾ ਪ੍ਰਬੰਧ ਕਰਨ ਵਾਲੀ 'ਅਰਬਿੰਦੋ ਐਜੂਕੇਸ਼ਨ ਸੁਸਾਇਟੀ' ਵੱਲੋਂ ਅਜਿਹੇ ਪ੍ਰੋਗਰਾਮਾਂ ਲਈ ਤਰਕਸ਼ੀਲ ਸੁਸਾਇਟੀ ਦਾ ਵਿਸ਼ੇਸ ਧੰਨਵਾਦ ਕੀਤਾ ਗਿਆ। ਪ੍ਰੋਗਰਾਮਾਂ ਦੌਰਾਨ ਨੌਜਵਾਨਾਂ ਦੇ ਕਥਿਤ ਭੂਤਾਂ-ਪ੍ਰੇਤਾਂ, ਜਾਦੂ-ਮੰਤਰ ਤੇ ਰਹੱਸਮਈ ਘਟਨਾਵਾਂ ਬਾਰੇ ਸ਼ੰਕਿਆਂ ਨੂੰ ਦੂਰ ਕੀਤਾ ਗਿਆ। ਨੈਣੀਤਾਲ ਦੀਆਂ ਸੁੰਦਰ ਪਹਾੜੀਆਂ 'ਚ ਪਹੁੰਚਾਈ ਗਈ ਇਹ ਤਰਕਸ਼ੀਲਤਾ ਦੀ ਪਹਿਲੀ ਕਿਰਨ ਸੀ।

### ਅਖੌਤੀ ਬਾਬੇ ਵੱਲੋਂ ਤਰਕਸ਼ੀਲਾਂ ਕੋਲ ਤੋਬਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਨਵੀਂ ਇਕਾਈ ਜਲਾਲਾਬਾਦ (ਪੱਛਮੀ) ਵੱਲੋਂ ਜਲਾਲਾਬਾਦ ਇਲਾਕੇ 'ਚ ਪਿਛਲੇ ੧੫ ਸਾਲ ਤੋਂ ਪਿੰਡ ਬੱਘੇਕੀ (ਪ੍ਰਭਾਤ ਸਿੰਘ ਵਾਲਾ) ਵਿਖੇ ਲੋਕਾਂ ਨੂੰ ਧਾਗੇ ਤਵੀਤਾਂ, ਟੂਣੇ ਟਾਮਣਾਂ, ਦੇ ਨਾਂ 'ਤੇ ਲੁੱਟ ਰਹੇ ਪ੍ਰੇਮ ਚੰਦ ਦਾ ਲੋਕਾਂ ਦੇ ਇਕੱਠ 'ਚ ਪਰਦਾ ਫਾਸ਼ ਕੀਤਾ ਗਿਆ। ਮਹਿੰਦਰ ਸਿੰਘ ਨਾਂ ਦੇ ਇੱਕ ਵਿਅਕਤੀ ਨੇ ਤਰਕਸ਼ੀਲਾਂ ਕੋਲ ਇਸ ਅਖੌਤੀ ਬਾਬੇ ਦੀ ਸ਼ਿਕਾਇਤ ਕਰਦਿਆਂ ਸਹਿਯੋਗ ਦੀ ਮੰਗ ਕੀਤੀ। ਅਖੌਤੀ ਬਾਬਾ ਆਪਣੀ 'ਪੁੱਛ' ਦੇ ਪਾਖੰਡ ਨਾਲ ਮਹਿੰਦਰ ਸਿੰਘ ਸਿਰ ਚੋਰੀ ਦਾ ਦੋਸ਼ ਮੜ ਰਿਹਾ ਸੀ। ਇਕਾਈ ਪ੍ਰਧਾਨ ਡਾ. ਜੈ ਰਾਮ ਦੀ ਅਗਵਾਈ 'ਚ ਬਲਵਿੰਦਰ ਪਹਿਲਵਾਨ, ਸੁਰਿੰਦਰ ਟੇਲਰ ਤੇ ਬਲਵਿੰਦਰ ਪੱਪੂ ਆਦਿ ਤਰਕਸ਼ੀਲ ਮਹਿੰਦਰ ਸਿੰਘ ਨੂੰ ਨਾਲ ਲੈ ਕੇ ਅਖੌਤੀ ਬਾਬੇ ਪ੍ਰੇਮ ਚੰਦ ਦੇ ਪਿੰਡ ਬੱਘੇਕੀ ਪਹੁੰਚੇ। ਬਾਬਾ ਤਰਕਸ਼ੀਲਾਂ ਸਾਹਵੇਂ ਤੁਰੰਤ ਹਾਰ ਮੰਨ ਗਿਆ। ਉਸ ਨੇ ਆਪਣੇ ਲਿਖਤੀ ਮੁਆਫੀਨਾਮੇ ਤੇ ਲੋਕਾਂ ਦੇ ਇਕੱਠ 'ਚ ਮੰਨਿਆ ਕਿ ਉਸ ਕੋਲ ਕਿਸੇ ਕਿਸਮ ਦੀ ਗੈਬੀ ਸ਼ਕਤੀ ਨਹੀ ਹੈ ਅਤੇ ਮੈਂ ਧਾਗੇ ਤਵੀਤਾਂ ਦੇ ਨਾਂ 'ਤੇ ਲੋਕਾਂ ਨੂੰ ਗੁੰਮਰਾਹ ਕਰ ਰਿਹਾ ਸਾਂ। ਉਸਨੇ ਅੱਗੇ ਤੋਂ ਇਹ ਗੈਰਵਿਗਿਆਨਕ ਧੰਦਾ ਛੱਡ ਕੇ ਮਿਹਨਤ ਦੀ ਕਮਾਈ ਕਰਨ ਦਾ ਵਾਅਦਾ ਕੀਤਾ। ਇਸ ਸਮੇਂ ਪਿੰਡ ਦੀ ਪੰਚਾਇਤ ਦੇ ਮੈਂਬਰ ਤੇ ਉਸ ਦੇ ਲਾਈਲੱਗ ਸ਼ਰਧਾਲੂ ਵੀ ਹਾਜ਼ਰ ਸਨ। ਇਸ ਘਟਨਾ ਦੀ ਇਲਾਕੇ ਵਿਚ ਪੂਰੀ ਚਰਚਾ ਹੈ।

*ਆਸ਼ੂਤੋਸ਼*
ਸਕੱਤਰ ਇਕਾਈ ਜਲਾਲਾਬਾਦ(ਪ)

### ਪਟਿਆਲੇ ਵਿੱਚ 'ਬ੍ਰਹਿਮੰਡ ਦੀ ਉਤਪਤੀ' ਅਤੇ 'ਜੀਵ ਵਿਕਾਸ' ਬਾਰੇ ਲੈਕਚਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਪਟਿਆਲਾ ਇਕਾਈ ਵੱਲੋ 11-08-96 ਨੂੰ ਸੈਂਟਰਲ ਸਟੇਟ ਲਾਇਬਰੇਰੀ ਵਿਖੇ ਇਕ ਵਿਚਾਰ-ਗੋਸ਼ਟੀ ਕਰਵਾਈ ਗਈ। ਇਸ ਵਿਚਾਰ ਗੋਸ਼ਟੀ ਵਿਚ 'ਬ੍ਰਹਿਮੰਡ ਦੀ ਉਤਪਤੀ' ਬਾਰੇ ਸ੍ਰੀ ਸੁਖਦਰਸ਼ਨ ਸਿੰਘ, ਰੀਸਰਚ ਸਕਾਲਰ ਫਿਜ਼ਿਕਸ ਡੀਪਾਰਟਮੈਂਟ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਦੱਸਿਆ ਅਤੇ 'ਜੀਵ ਵਿਕਾਸ' ਬਾਰੇ ਸ੍ਰੀ ਰਾਜਪਾਲ ਸਿੰਘ ਮੈਂਬਰ, ਸੰਪਾਦਕੀ ਬੋਰਡ ਤਰਕਸ਼ੀਲ ਨੇ ਚਾਨਣਾ ਪਾਇਆ। ਸ੍ਰੀ ਸੁਖਦਰਸ਼ਨ ਜੀ ਨੇ ਬ੍ਰਹਿਮੰਡ ਦੀ ਉਤਪਤੀ ਸਬੰਧੀ 'ਬਿਗ ਬੈਂਗ' ਅਤੇ ਹੋਰ ਥਿਊਰੀਆਂ ਬਾਰੇ ਦੱਸਦਿਆਂ ਬਲੈਕ ਹੋਲ, ਪਲਸਰਜ਼, ਬਲੈਕ ਮੈਟਰ ਅਤੇ ਨਵੇਂ ਕਿਸਮ ਦੇ ਅਕਾਸ਼ੀ ਪਿੰਡਾਂ ਬਾਰੇ ਜਾਣਕਾਰੀ ਦਿੱਤੀ। ਸ੍ਰੀ ਰਾਜਪਾਲ ਸਿੰਘ ਜੀ ਨੇ ਆਪਣੀ ਗੱਲਬਾਤ ਦਿਲਚਸਪ ਪ੍ਰਸ਼ਨ 'ਅੱਜ ਬਾਂਦਰਾਂ ਤੋਂ ਮਨੁੱਖ ਕਿਉਂ ਨਹੀਂ ਬਣਦੇ' ਤੋਂ ਸ਼ੁਰੂ ਕੀਤੀ ਅਤੇ ਵਿਸਥਾਰ

*(ਬਾਕੀ ਸਫ਼ਾ 27 ਤੇ)*





## ਐਟਲਾਂਟਾ ਉਲੰਪਿਕ

# 'ਕਿਸਮਤ' ਦੇ ਮਾਰੇ ਭਾਰਤੀ ਵਿਚਾਰੇ

*ਰਾਮ ਸਵਰਨ ਸਿੰਘ*

33 ਕਰੋੜ ਦੇਵੀ ਦੇਵਤਿਆਂ ਦੀ ਧਰਤੀ 95 ਕਰੋੜ ਲੋਕਾਂ ਦੇ ਭਾਰਤ ਦੇਸ਼ ਦਾ 47 ਮੈਂਬਰੀ ਖਿਡਾਰੀ ਦਲ ਐਟਲਾਂਟਾ ਉਲੰਪਿਕ ਵਿੱਚੋਂ ਮੂੰਹ ਲਟਕਾਈ ਨਿਰਾਸ਼ ਵਾਪਸ ਪਰਤ ਆਇਆ ਹੈ। ਕਰੋੜਾਂ ਖੇਡ ਪ੍ਰੇਮੀਆਂ ਦੀਆਂ 'ਦੁਆਵਾਂ' ਤੇ ਖਿਡਾਰੀਆਂ ਵੱਲੋਂ ਸੁੱਖੀਆਂ ਸੁੱਖਣਾ, ਮੰਨੀਆਂ ਮੰਨਤਾਂ 'ਗੋਲਡ ਮੈਡਲ' ਦਿਵਾਉਣ ਲਈ ਬਿਲਕੁਲ ਬੇਅਸਰ ਰਹੀਆਂ। ਭਾਰਤ ਦੇ ਖਿਡਾਰੀ ਦਲ ਨੂੰ ਪੂਰੀਆਂ ਧਾਰਮਿਕ ਰਸਮਾਂ ਨਾਲ ਐਟਲਾਂਟਾ ਤੋਰਿਆ ਗਿਆ ਸੀ ਪਰ ਪੁਜਾਰੀਆਂ ਰਾਹੀ ਖਿਡਾਰੀਆਂ ਨੂੰ ਮਿਲੇ ਦੇਵੀ ਦੇਵਤਿਆਂ ਦੇ 'ਅਸ਼ੀਰਵਾਦ' ਵਿਦੇਸ਼ੀ ਖਿਡਾਰੀਆਂ ਦੀ ਮਿਹਨਤ, ਲਗਨ ਤੇ ਹਿੰਮਤ ਹੇਠ ਦਰੜੇ ਗਏ।

ਭਾਰਤ, ਅੰਧਵਿਸ਼ਵਾਸ਼ਾਂ ਦੀ ਜਨਮ ਭੂਮੀ ਹੈ। ਫਿਰ ਖਿਡਾਰੀ ਵੀ ਤਾਂ ਭਾਰਤੀ ਹਨ। ਏਸ਼ੀਆਈ ਖੇਡਾਂ ਵਿਚ ਜਾਨ ਤੋੜ ਮਿਹਨਤ ਨਾਲ ਗੋਲਡ ਮੈਡਲ ਹਾਸਲ ਕਰਨ ਵਾਲੀ ਭਾਰਤੀ ਐਥਲੀਟ ਪੀ. ਟੀ. ਊਸ਼ਾ ਆਪਣੇ ਮੈਡਲ ਮੰਦਰਾਂ ਵਿੱਚ "ਦਾਨ" ਕਰਦੀ ਰਹੀ ਹੈ। ਪਰ ਉਸ ਦਾ ਇਹ "ਦਾਨ" ਓਲੰਪਿਕ 'ਚ ਕਿਸੇ ਕੰਮ ਨਹੀਂ ਆਇਆ। ਭਾਰਤੀ ਹਾਕੀ ਟੀਮ ਦੇ ਨਾਮਵਰ ਖਿਡਾਰੀ ਮੁਕੇਸ਼ ਕੁਮਾਰ (ਹੈਦਰਾਬਾਦੀ) ਨੇ ਟੀਮ ਦੀ ਸਫਲਤਾ ਦੀ ਦੁਆ ਵਜੋਂ ਤਿਰੂਪਤੀ ਵਿੱਚ 'ਭਗਵਾਨ ਵੈਂਕਟੇਸ਼ਵਰ' ਦੇ ਮੰਦਰ ਵਿੱਚ ਆਪਣਾ ਮੁੰਡਨ ਕਰਵਾਇਆ ਪਰ ਹਾਕੀ ਟੀਮ ਨੂੰ ਸ਼ਰਮਨਾਕ ਹਾਰਾਂ ਦਾ ਮੂੰਹ ਵੇਖਣਾ ਪਿਆ। ਇਹ ਕਿਤਨੀ ਪਿਛਾਂਹ ਖਿੱਚੂ ਸੋਚ ਹੈ ਕਿ ਹਰ ਹਾਰ ਤੋਂ ਬਾਅਦ ਆਪਣੇ ਮਾੜੇ ਪ੍ਰਦਰਸ਼ਨ ਨੂੰ ਮੰਨਣ ਦੀ ਬਜਾਏ 'ਕਿਸਮਤ' ਨੂੰ ਕੋਸਿਆ ਗਿਆ। ਭਾਰਤੀ ਹਾਕੀ ਟੀਮ ਦੇ ਨਿਰਾਸ਼ਾਜਨਕ ਪ੍ਰਦਰਸ਼ਨ ਨੂੰ ਮੰਨਣ ਦੀ ਬਜਾਏ ਟੀਮ ਦਾ ਕਪਤਾਨ ਪਰਗਟ ਸਿੰਘ ਕਹਿੰਦਾ ਹੈ ਕਿ 'ਕਿਸਮਤ' ਨੇ ਸਾਡਾ ਸਾਥ ਨਹੀਂ ਦਿੱਤਾ, ਅਸੀਂ ਤਾਂ ਜਿੱਤਣ ਲਈ ਕੋਈ ਕਸਰ ਬਾਕੀ ਨਹੀਂ ਛੱਡੀ। ਹੈ ਨਾ ਆਪਣੀ ਨਾਲਾਇਕੀ ਨੂੰ ਛੁਪਾਉਣ ਦਾ 'ਖੂਬਸੂਰਤ ਢੰਗ'। ਭਾਰਤੀਆਂ ਦਾ ਹਮੇਸ਼ਾ ਇਹ ਦੁਖਾਂਤ ਰਿਹਾ ਹੈ ਕਿ ਅਸੀਂ ਆਤਮਵਿਸ਼ਵਾਸ਼ ਤੋਂ ਦੂਰ ਨੱਸਦੇ ਹਾਂ। ਸਾਡਾ ਹਰ ਖਿਡਾਰੀ ਖੇਡ ਦੇ ਮੈਦਾਨ ਵਿੱਚ ਨਿਤਰਨ ਤੋਂ ਪਹਿਲਾਂ ਆਪਣੇ 'ਇਸ਼ਟ' ਨੂੰ ਯਾਦ ਕਰਦਾ ਹੈ। ਖੇਡ ਸਮੇਂ ਵੀ ਉਸਨੂੰ ਆਪਣੇ 'ਅੰਗ ਸੰਗ' ਸਮਝਦਾ ਹੈ। ਆਪਣੇ ਮਾੜੇ ਪ੍ਰਦਰਸ਼ਨ ਜਾਂ ਹਾਰ ਨੂੰ ਆਪਣੇ 'ਇਸ਼ਟ' ਤੇ ਛੱਡਕੇ ਸਬਰ ਦਾ ਘੁੱਟ ਭਰ ਲੈਂਦਾ ਹੈ। ਹਾਰ ਦੇ ਪ੍ਰਮੁੱਖ ਕਾਰਨਾਂ ਵਿੱਚੋਂ ਇੱਕ ਕਾਰਣ ਇਹ ਵੀ ਹੈ ਜਿਹੜਾ ਸਾਡੇ ਖਿਡਾਰੀਆਂ ਨੂੰ ਫਾਡੀਆਂ ਦੀ ਗਿਣਤੀ 'ਚ ਰੱਖਦਾ ਹੈ।

ਸੁਆਲ ਇਹ ਪੈਦਾ ਹੁੰਦਾ ਹੈ ਕਿ ਕੀ ਭਾਰਤੀ ਖਿਡਾਰੀ ਸਚਮੁੱਚ ਹੀ 'ਕਿਸਮਤ' ਦੇ ਮਾਰੇ ਹੋਏ ਹਨ ? ਦਿਨ ਰਾਤ ਆਪੋ ਆਪਣੇ ਇਸ਼ਟਾਂ ਦੀ ਭਗਤੀ 'ਚ ਮਗਨ ਰਹਿਣ ਵਾਲੇ ਰਿਸ਼ੀਆਂ ਮੁਨੀਆਂ ਦੀ ਪਵਿੱਤਰ ਧਰਤੀ ਦੇ ਖਿਡਾਰੀਆਂ ਨੂੰ ਤਾਂ ਸਗੋਂ 'ਕਿਸਮਤ ਦੇ ਧਨੀਂ' ਹੋਣਾ ਚਾਹੀਦੇ। ਕਿਸਮਤ ਤਾਂ ਇੱਕ ਅਜਿਹਾ ਸੁਪਨਾ ਹੈ, ਜਿਹੜਾ ਆਮ ਲੋਕਾ ਦੇ ਮਨਾਂ 'ਚ ਕੁੱਟ ਕੁੱਟ ਕੇ ਭਰਿਆ ਹੋਇਆ ਹੈ। ਓਲਿੰਪਕ ਖੇਡਾਂ 'ਚ ਮੈਡਲ ਜਿੱਤਣ ਵਾਲੇ ਵਿਦੇਸ਼ੀ ਖਿਡਾਰੀ ਆਪਣੀ ਮਿਹਨਤ, ਲਗਨ ਵਿੱਚ ਵਿਸ਼ਵਾਸ਼ ਰੱਖਦੇ ਹਨ, ਕਿਸਮਤ ਜਿਹੇ ਅੰਧਵਿਸ਼ਵਾਸ਼ਾਂ ਤੇ ਨਹੀਂ। ਭਾਰਤੀਆਂ ਨੂੰ ਇੱਕੋ ਇੱਕ ਕਾਂਸੀ ਦਾ ਤਮਗਾ ਜੇਤੂ ਲੀਐਂਡਰ ਪੀਏਸ ਵਰਗੇ ਖਿਡਾਰੀਆਂ ਤੋਂ ਸਬਕ ਸਿੱਖਣਾ ਚਾਹੀਦਾ ਹੈ। ਜੇਕਰ ਦੇਵੀ ਦੇਵਤਿਆਂ ਜਾਂ ਸੁੱਖਾਂ, ਮੰਨਤਾਂ ਤੇ ਦੁਆਵਾਂ ਦਾ ਜਿੱਤ ਜਾਂ ਹਾਰ ਨਾਲ ਕੋਈ ਸਬੰਧ ਹੁੰਦਾ ਤਾਂ ਭਾਰਤੀਆਂ ਨੂੰ ਕਦੇ ਹਾਰ ਦਾ ਮੂੰਹ ਨਾ ਦੇਖਣਾ ਪੈਂਦਾ। ਜਿੰਨਾਂ ਚਿਰ ਭਾਰਤੀ ਖਿਡਾਰੀ ਕਿਸਮਤ ਤੇ ਹੋਰ ਅਜਿਹੇ ਅੰਧਵਿਸ਼ਵਾਸ਼ਾਂ ਤੋਂ ਉਪਰ ਉਠ ਕੇ ਆਪਣੀਆਂ ਕਮਜ਼ੋਰੀਆਂ ਲੱਭ ਕੇ ਸੁਧਾਰ ਨਹੀਂ ਕਰਦੇ ਉਦੋਂ ਤੱਕ ਸੋਨੇ ਦੇ ਤਮਗੇ ਸਾਡੇ ਲਈ ਸੁਪਨਾ ਬਣੇ ਰਹਿਣਗੇ। ਸਮੇਂ ਦੀ ਮੰਗ ਹੈ ਕਿ ਅਸੀ ਵਿਗਿਆਨਕ ਯੁੱਗ 'ਚ ਵਿਗਿਆਨਕ ਸੋਚ ਅਪਨਾ ਕੇ ਸਮੇਂ ਦੇ ਹਾਣੀ ਬਣੀਏ।

(ਸਫਾ 26 ਦੀ ਬਾਕੀ )

ਵਿੱਚ ਜੀਵ ਵਿਕਾਸ ਬਾਰੇ ਜਾਣਕਾਰੀ ਦਿੱਤੀ। ਦੋਹਾਂ ਭਾਸ਼ਨਾਂ ਤੋਂ ਬਾਦ ਸੁਆਲਾਂ-ਜੁਆਬਾਂ ਦਾ ਸ਼ੈਸਨ ਸ਼ੁਰੂ ਹੋਇਆ ਜਿਸ ਵਿੱਚ ਸਰਵ ਸ਼੍ਰੀ ਜਸਵੰਤ ਸਿੰਘ, ਰਣਧੀਰ ਢਕੜੱਬਾ, ਤਰਸੇਮ ਸਿੰਘ, ਡਾ. ਨਾਜ਼ਰ ਸਿੰਘ ਅਤੇ ਡਾ. ਹਰਚਰਨ ਸਿੰਘ ਨੇ ਹਿੱਸਾ ਲਿਆ। ਡਾ. ਧਰਮਵੀਰ ਗਾਂਧੀ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿੱਚ ਸਮੱਸਿਆਵਾਂ ਦੇ ਤਕਨੀਕੀ ਕਾਰਨਾਂ ਦੇ ਨਾਲੋ ਨਾਲ ਆਰਥਿਕ ਅਤੇ ਰਾਜਨੀਤਕ ਕਾਰਨਾਂ ਨੂੰ ਵੀ ਧਿਆਨ ਵਿੱਚ ਰੱਖਣ ਦੀ ਸਲਾਹ ਦਿੱਤੀ। ਉਨ੍ਹਾਂ ਨੇ ਆਪਣੇ ਭਾਸ਼ਨ ਦੀ ਸਮਾਪਤੀ ਪਾਤਰ ਦੀ ਨਜ਼ਮ ਸੁਣਾਕੇ ਕੀਤੀ। ਆਏ ਹੋਏ ਵਿਅਕਤੀਆਂ ਦੇ ਮਨੋਰੰਜਨ ਲਈ ਅਤੇ ਜਾਦੂ ਬਾਰੇ ਭਰਮ ਭੁਲੇਖੇ ਦੂਰ ਕਰਨ ਲਈ ਸ੍ਰੀ ਸਰਬਜੀਤ ਸਿੰਘ ਅਤੇ ਰਾਮ ਕੁਮਾਰ ਨੇ ਜਾਦੂ ਟ੍ਰਿਕ ਵੀ ਦਿਖਾਏ ਅੰਤ ਵਿੱਚ ਸ੍ਰੀ ਜਨਕ ਰਾਜ ਜੀ ਨੇ ਆਏ ਹੋਏ ਵਿਅਕਤੀਆਂ ਦਾ ਧੰਨਵਾਦ ਕੀਤਾ। ਮੰਚ-ਸੰਚਾਲਨ ਡਾ. ਰਾਜਿੰਦਰ ਪਾਲ ਸਿੰਘ ਦਾ ਸੀ।

*ਰਿਪੋਰਟ – ਨਿਰਮਲ ਸਾਧਾਂਵਾਲੀਆ*

# ਸ਼ੰਕਾ ਨਵਿਰਤੀ

ਸ਼ੰਕਾ : ਸਰੀਰ ਤੇ ਨਿਕਲਣ ਵਾਲੇ ਮਹੁਕੇ ਕੀ ਹੁੰਦੇ ਹਨ। ਇਹਨਾਂ ਬਾਰੇ ਅਕਸਰ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਮਹੁਕੇ ਕਿਸੇ ਜਗ੍ਹਾ ਤੇ ਸੁੱਖ ਸੁੱਖਣ ਨਾਲ ਠੀਕ ਹੋ ਜਾਂਦੇ ਹਨ। ਇਸ ਬਾਰੇ ਸਪਸ਼ਟ ਕਰੋ।

ਨਵਿਰਤੀ : ਮਹੁਕੇ ਇੱਕ ਪ੍ਰਕਾਰ ਦੇ ਵਾਇਰਸ (Virus) ਕਾਰਣ ਹੁੰਦੇ ਹਨ ਜਿਸਦਾ ਨਾਮ Human Papilloma virus ਹੈ। ਵਾਇਰਸ, ਜਿੰਨ੍ਹਾਂ ਨੂੰ ਵਿਸ਼ਾਣੂ ਵੀ ਕਿਹਾ ਜਾਂਦਾ ਹੈ, ਬੈਕਟੀਰੀਆ ਤੋਂ ਵੀ ਬਹੁਤ ਹੇਠਲੇ ਪੱਧਰ ਦੇ ਅਤਿ ਸੂਖਮ ਜੀਵ ਹੁੰਦੇ ਹਨ। ਵਾਇਰਸ ਨੂੰ ਦਵਾਈਆਂ ਨਾਲ ਖਤਮ ਕਰਨਾ ਅਜੇ ਸੰਭਵ ਨਹੀਂ ਹੋ ਸਕਿਆ, ਸੋ ਜਿਹੜੇ ਵੀ ਰੋਗ ਵਾਇਰਸ ਕਾਰਣ ਹੁੰਦੇ ਹਨ ਉਹ ਦਵਾਈਆਂ ਦਾ ਸਿੱਧਾ ਅਸਰ ਨਹੀਂ ਕਬੂਲਦੇ। ਉਹਨਾਂ ਦਾ ਅੰਤ ਸਰੀਰ ਦੇ ਆਪਣੇ ਸੁਰੱਖਿਆ ਪ੍ਰਬੰਧ (Immunity System) ਦੁਆਰਾ ਉਹਨਾਂ 'ਤੇ ਕਾਬੂ ਪਾ ਲੈਣ ਨਾਲ ਹੀ ਹੁੰਦਾ ਹੈ। ਇਸੇ ਕਰਕੇ ਵਾਇਰਸ ਦੁਆਰਾ ਹੋਣ ਵਾਲੇ ਜ਼ੁਕਾਮ ਬਾਰੇ ਮਜ਼ਾਕ ਵਿੱਚ ਕਿਹਾ ਜਾਂਦਾ ਹੈ ਕਿ ਜੇ ਤੁਸੀਂ ਦਵਾਈ ਲਵੋਗੇ ਤਾਂ ਜ਼ੁਕਾਮ ਇੱਕ ਹਫ਼ਤੇ ਵਿੱਚ ਠੀਕ ਹੋ ਜਾਵੇਗਾ ਅਤੇ ਜੇ ਦਵਾਈ ਨਾ ਲਵੋਗੇ ਤਾਂ 7 ਦਿਨ ਲੱਗ ਜਾਣਗੇ। ਵਿਸ਼ਾਣੂ ਰੋਗਾਂ ਵਿੱਚ ਜੋ ਦਵਾਈਆਂ ਦਿੱਤੀਆਂ ਜਾਂਦੀਆਂ ਹਨ ਉਹ ਇਹਨਾਂ ਰੋਗਾਂ ਤੋਂ ਹੋਣ ਵਾਲੀ ਤਕਲੀਫ਼ ਨੂੰ ਘੱਟ ਕਰਨ ਅਤੇ ਸਰੀਰ ਦੇ ਸੁਰੱਖਿਆ ਸਿਸਟਮ ਨੂੰ ਤਕੜਾ ਕਰਨ ਲਈ ਹੀ ਦਿੱਤੀਆਂ ਜਾਂਦੀਆਂ ਹਨ।

ਮਹੁਕੇ ਵੀ ਵਾਇਰਸ ਰੋਗ ਹੋਣ ਦੇ ਕਾਰਣ ਦਵਾਈ ਲੈਣ ਨਾਲ ਇੱਕ ਦਮ ਨਹੀਂ ਹਟਦੇ ਸਗੋਂ ਹੌਲੀ ਹੌਲੀ ਸਰੀਰ ਦੇ ਸੁਰੱਖਿਆ ਸਿਸਟਮ ਦੁਆਰਾ ਇਸ ਵਾਇਰਸ 'ਤੇ ਕਾਬੂ ਪਾ ਲੈਣ ਨਾਲ ਖਤਮ ਹੁੰਦੇ ਹਨ। ਇਹ ਵਿਅਕਤੀ ਦੇ ਸਰੀਰਕ ਸੁਰੱਖਿਆ ਪ੍ਰਬੰਧ ਤੇ ਨਿਰਭਰ ਕਰਦਾ ਹੈ ਕਿ ਉਹ ਕਿੰਨੇ ਕੁ ਸਮੇਂ ਵਿੱਚ ਇਸ ਦੇ ਵਾਇਰਸ ਨੂੰ ਖਤਮ ਕਰਨ ਵਿੱਚ ਸਫ਼ਲ ਹੁੰਦਾ ਹੈ। ਸੋ ਮਹੁਕਿਆਂ ਦਾ ਸਮਾਂ ਹਰ ਵਿਅਕਤੀ ਲਈ ਵੱਖ ਵੱਖ ਹੁੰਦਾ ਹੈ। ਕੁਝ ਵਿਅਕਤੀਆਂ ਵਿੱਚ ਇਹ 15-20 ਦਿਨ ਵਿੱਚ ਠੀਕ ਹੋ ਜਾਂਦੇ ਹਨ ਅਤੇ ਕੁਝ ਵਿੱਚ 2-3 ਮਹੀਨਿਆਂ ਵਿੱਚ। ਕਈ ਵਾਰ ਇੱਕ ਅੱਧ ਮਹੁਕਾ ਪੱਕੇ ਤੌਰ ਤੇ ਬਣਿਆ ਰਹਿੰਦਾ ਹੈ ਪਰ ਸਰੀਰ ਦਾ ਸੁਰੱਖਿਆ ਪ੍ਰਬੰਧ ਐਨਾ ਕੁ ਮਜ਼ਬੂਤ ਹੋ ਜਾਂਦਾ ਹੈ ਕਿ ਉਸਦੇ ਹੋਰ ਮਹੁਕੇ ਨਹੀਂ ਨਿਕਲਦੇ। ਸੋ ਮਹੁਕਿਆਂ ਦੇ ਸੁੱਖ ਸੁੱਖਣ ਨਾਲ ਕੋਈ ਸਬੰਧ ਨਹੀ ਹੈ। ਇਹ ਕਿਸੇ ਸਥਾਨ ਉੱਤੇ ਲੂਣ ਜਾਂ ਬਹੁਕਰ ਸੁੱਖਣ ਨਾਲ ਵੀ ਉਨੇ ਸਮੇਂ ਵਿੱਚ ਹੀ ਹਟਣਗੇ ਜਿੰਨੇ ਸਮੇਂ ਵਿੱਚ ਕੁਝ ਵੀ ਨਾ ਸੁੱਖਣ ਨਾਲ।

ਡਾਕਟਰੀ ਵਿਗਿਆਨ ਵਿੱਚ ਇਹਨਾਂ ਨੂੰ ਸਰਜਰੀ ਨਾਲ ਖਤਮ ਕੀਤਾ ਜਾ ਸਕਦਾ ਹੈ। ਜੇ ਮਹੁਕਾ ਦੁਖਦਾਈ ਹੋਵੇ ਜਾਂ ਦਿੱਖ ਖਰਾਬ ਕਰ ਰਿਹਾ ਹੋਵੇ ਤਾਂ ਡਾਕਟਰ ਬਹੁਤ ਹੀ ਛੋਟੇ ਜਿਹੇ ਆਪ੍ਰੇਸ਼ਨ ਨਾਲ ਉਸਨੂੰ ਖਤਮ ਕਰ ਸਕਦਾ ਹੈ।

*ਰਾਜਪਾਲ ਸਿੰਘ*

---

*(ਸਫ਼ਾ 16 ਦੀ ਬਾਕੀ)*

ਲੱਗਿਆ ਹੋਇਆ ਹੈ, ਉਸਦੇ ਵਿਚਾਰ ਮਾੜੇ ਹੋ ਗਏ ਹਨ, ਉਸਦਾ ਸਬਰ ਸੰਤੋਖ ਮੁੱਕ ਗਿਆ ਹੈ। ਇਸ ਲਈ ਸਬਰ ਸੰਤੋਖ ਅਤੇ ਮਾਲਕ ਦੀ ਰਜ਼ਾ ਵਿਚ ਰਹਿਣ ਲਈ ਪ੍ਰੇਰਦੇ ਹਨ ਜਦਕਿ ਅਸਲ ਵਿਚ ਉਹ ਖੁਦ ਵੀ ਇਸ ਦੌੜ ਦੇ ਸ਼ਿਕਾਰ ਹੁੰਦੇ ਹਨ। ਕਿਸੇ ਵੀ ਸਮੱਸਿਆ ਦਾ ਹੱਲ ਉਸਦਾ ਕਾਰਨ ਜਾਣੇ ਬਿਨਾਂ ਨਹੀ ਕੀਤਾ ਜਾ ਸਕਦਾ। ਅਜੋਕੇ ਸਮੇਂ ਵਿਚ ਆਰਥਿਕ ਕਾਰਨਾਂ ਕਰਕੇ ਮਾਨਸਿਕ ਤਣਾਅ ਪੈਦਾ ਹੋਣ ਦੀ ਬੁਨਿਆਦ ਪੂੰਜੀਵਾਦੀ ਪ੍ਰਬੰਧ ਵਿਚ ਪਈ ਹੈ। ਪੈਦਾਵਾਰ ਵਿਚ ਸ਼ਾਮਲ ਹੋਣ ਅਤੇ ਸਨਅਤੀ ਤਰੱਕੀ ਕਾਰਨ ਉਤਪਾਦਨ ਦੀ ਬਹੁਲਤਾ ਹੋਣ ਦੇ ਬਾਵਜੂਦ ਵੀ ਬਹੁਗਿਣਤੀ ਅਬਾਦੀ ਇਸ ਤੋਂ ਵਾਂਝੀ ਰਹਿੰਦੀ ਹੈ। ਮੁਕਾਬਲੇਬਾਜ਼ੀ ਦੇ ਯੁੱਗ ਵਿਚ ਮੱਧ ਵਰਗ ਲੋੜੀਂਦੀ ਆਰਥਿਕ ਮਜਬੂਤੀ ਨਾ ਹੋਣ ਕਾਰਨ ਮਾਨਸਿਕ ਤੌਰ ਤੇ ਟੁੱਟ ਭੱਜ ਦਾ ਸ਼ਿਕਾਰ ਰਹਿੰਦਾ ਹੈ। ਇਸ ਕਾਰਨ ਕੋਈ ਰਿਸ਼ਵਤਖੋਰੀ ਦਾ ਆਸਰਾ ਲੈਂਦਾ ਹੈ, ਕੋਈ ਵਧੇਰੇ ਦਾਜ ਰਾਹੀਂ ਸਟੈਂਡਰਡ ਬਣਾਉਂਦਾ ਹੈ, ਕੋਈ ਆਪਣੇ ਭੈਣ-ਭਰਾਵਾਂ ਤੋਂ ਵੱਧ ਹਿੱਸਾ ਖੋਹਣ ਦੀ ਕੋਸ਼ਿਸ ਕਰਦਾ ਹੈ ਅਤੇ ਕੋਈ ਆਪਣੇ ਯਾਰਾਂ ਦੋਸਤਾਂ ਨਾਲ ਠੱਗੀ ਕਰਦਾ ਹੈ। ਵਧੇਰੇ ਪੂੰਜੀ ਜੋੜਨ ਲਈ ਆਪਣੀਆਂ ਸੱਧਰਾਂ ਦਾ ਗਲਾ ਘੁੱਟਿਆ ਜਾਂਦਾ ਹੈ। ਪਰ ਇਹ ਸਾਰਾ ਕੁਝ ਸਾਧਾਰਨ ਹਾਲਤਾਂ ਵਿੱਚ ਨਹੀਂ ਹੋ ਸਕਦਾ ਕਿਉਂਕਿ ਇਸ ਪ੍ਰਤੀ ਸਮਾਜ ਦਾ ਵਿਰੋਧ ਅਟੱਲ ਹੈ। ਸੋ ਇਹਨਾਂ ਗੱਲਾਂ ਵਿਚੋਂ ਹੀ ਮਾਨਸਿਕ ਤਣਾਅ ਉਪਜਦਾ ਹੈ। ਵਿਅਕਤੀ ਨਾ ਕੇਵਲ ਖੁਦ ਮਾਨਸਿਕ ਟੁੱਟ-ਭੱਜ ਦਾ ਸ਼ਿਕਾਰ ਹੁੰਦਾ ਹੈ ਸਗੋਂ ਆਪਣੇ ਪਰਿਵਾਰ ਦੇ ਮੈਂਬਰਾਂ ਅਤੇ ਸੰਗੀ ਸਾਥੀਆਂ ਦੀ ਮਾਨਸਿਕ ਸ਼ਾਂਤੀ ਵੀ ਭੰਗ ਕਰਦਾ ਹੈ। ਉਸਦੀ ਜ਼ਿੰਦਗੀ ਦਾ ਸੰਤੁਲਨ ਖਤਮ ਹੋ ਜਾਂਦਾ ਹੈ।



*ਹੱਡ-ਬੀਤੀਆਂ ਜੱਗ-ਬੀਤੀਆਂ :*

# ਕਾਲੀ ਸ਼ੈਅ

*ਬਲਦੇਵ ਭਾਰਤੀ*

6 ਕੁ ਸਾਲ ਪਹਿਲਾਂ ਜਨਵਰੀ ਮਹੀਨੇ ਦੀ ਇੱਕ ਚਾਨਣੀ ਰਾਤ ਮੈਂ ਆਪਣੇ ਪਿੰਡ ਬੈਰਸੀਆਂ (ਜੋ ਕਿ ਨਵਾਂਸ਼ਹਿਰ ਤੋਂ ਲੱਗਭਗ ਚਾਰ ਕਿਲੋਮੀਟਰ ਦੂਰ ਹੈ) ਨੂੰ ਪੈਦਲ ਜਾ ਰਿਹਾ ਸੀ। ਵਕਤ ਕੋਈ ਸਾਢੇ ਗਿਆਰਾਂ ਜਾਂ ਪੌਣੇ ਬਾਰਾਂ ਦਾ ਹੋਵੇਗਾ। ਨਵਾਂ ਸ਼ਹਿਰ ਤੋਂ ਪਿੰਡ ਨੂੰ ਜਾਣ ਵਾਲੀ ਸੜਕ ਤੇ ਇੱਕ ਵਿਸ਼ਾਲ ਆਬਾਦੀ ਵਾਲਾ ਪਿੰਡ ਸਲੋਹ ਪੈਂਦਾ ਹੈ। ਇਸ ਪਿੰਡ ਦੇ ਇੱਕ ਸਿਰੇ ਤੋਂ ਦੂਜੇ ਸਿਰ ਤੱਕ, ਪਿੰਡ ਦੇ ਵਿਚਕਾਰਲੇ ਰਸਤੇ ਰਾਹੀਂ, ਕੁੱਤਿਆਂ ਦੀਆਂ ਭੌਂਕਾਂ ਅਤੇ ਝਈਆਂ ਦਾ ਸਾਹਮਣਾ ਕਰਦਾ ਹੋਇਆ ਮੈਂ ਗਲੇ ਵਿੱਚ ਬੈਗ ਲਟਕਾਈ ਮਸਾਂ ਚਾਰ ਕੁ ਖੇਤ ਪਿੰਡੋਂ ਬਾਹਰ ਆਇਆ ਸੀ ਕਿ ਇੱਕ ਦਮ ਚੌਂਕ ਪਿਆ। ਮਹੀਨੇ ਵਿੱਚੋਂ ਲਗਭਗ 20 ਦਿਨ ਮੈਨੂੰ ਅਕਸਰ ਹਨ੍ਹੇਰਾ ਹੋ ਜਾਇਆ ਕਰਦਾ ਸੀ ਅਤੇ ਮੈਂ ਸਾਈਕਲ ਸਵਾਰ ਹੁੰਦਾ ਸੀ। ਪਰ ਅੱਜ ਪੈਦਲ ਅਤੇ ਮੁਸੀਬਤ....... । ਇੱਕ ਦੋ ਕੁ ਫੁੱਟ ਲੰਬੀ ਅਤੇ ਫੁੱਟ ਕੁ ਚੌੜੀ ਕਾਲੀ ਜਿਹੀ ਸ਼ੈਅ ਹਿਲਦੀ ਘੁੰਮਦੀ ਕਦੇ ਮੇਰੇ ਵੱਲ ਆਵੇ ਤੇ ਕਦੇ ਪਰ੍ਹੇ ਚਲੀ ਜਾਵੇ। ਇਹ ਹੈ ਵੀ ਰਸਤੇ ਦੇ ਵਿਚਕਾਰ ਸੀ। ਬੇਸ਼ਕ ਮੇਰਾ ਭੂਤਾਂ, ਪ੍ਰੇਤਾਂ ਅਤੇ ਆਤਮਾਵਾਂ ਵਿੱਚ ਵਿਸ਼ਵਾਸ ਨਹੀਂ ਸੀ। ਪਰ ਹੁਣ ਕੀ ਕੀਤਾ ਜਾਵੇ ? ਮੈਨੂੰ ਤਰਕਸ਼ੀਲ ਸੁਸਾਇਟੀ ਦੀਆਂ ਕੁਝ ਕਿਤਾਬਾਂ, ਮੈਗਜ਼ੀਨ, ਡਾ. ਅੰਬੇਦਕਰ ਅਤੇ ਮਹਾਤਮਾ ਬੁੱਧ ਦੇ ਕਥਨ ਅਖੌਤੀ ਰੱਬ ਦੇ ਮੰਤਰਾਂ ਵਾਂਗ ਯਾਦ ਕਰਨੇ ਪਏ, ਜਿਵੇਂ ਇੱਕ ਅੰਧਵਿਸ਼ਵਾਸੀ ਆਦਮੀ ਫਸਣ ਤੇ ਰੱਬ ਨੂੰ ਯਾਦ ਕਰਦਾ ਹੈ।

"...........ਹਰ ਘਟਨਾ ਪਿੱਛੇ ਕੋਈ ਨਾ ਕੋਈ ਕਾਰਨ ਹੁੰਦਾ ਹੈ ਅਤੇ ਗੈਬੀ ਕੁਝ ਵੀ ਨਹੀਂ।" ਮੇਰੇ ਅਚੇਤ ਮਨ ਦੇ ਡਰ ਤੋਂ ਬਾਅਦ ਸੁਚੇਤ ਮਨ ਹਰਕਤ ਵਿੱਚ ਆਇਆ। ਮੈਂ ਇਸ ਘਟਨਾ ਦੇ ਕਾਰਨ ਨੂੰ ਲੱਭਣ ਲੱਗਾ। ਆਲੇ ਦੁਆਲੇ ਕੋਈ ਛੋਟਾ ਮੋਟਾ ਦਰਖਤ ਵੀ ਨਹੀਂ ਸੀ। ਜਦ ਕਿ ਕਾਲੀ ਸ਼ੈਅ ਆਪਣੀਆਂ ਹਰਕਤਾਂ ਲਗਾਤਾਰ ਜਾਰੀ ਰੱਖ ਰਹੀ ਸੀ। ਮੈਂ ਥੋੜ੍ਹਾ ਅੱਗੇ ਵਧਿਆ। ਉਹ ਕਾਲੀ ਸ਼ੈਅ ਮੇਰੇ ਵੱਲ ਵਧੀ, ਮੈਂ ਰੁਕਿਆ ਅਤੇ ਕਾਲੀ ਸ਼ੈਅ ਨੇ ਫਿਰ ਮੇਰੇ ਤੋਂ ਉਲਟ ਪਾਸੇ ਵਧਣਾ ਸ਼ੁਰੂ ਕੀਤਾ। ਇਹ ਕਾਲੀ ਸ਼ੈਅ ਲਗਭਗ ਚਾਰ ਕੁ ਫੁੱਟ ਦੇ ਘੇਰੇ ਵਿੱਚ ਇੱਧਰ ਉੱਧਰ ਹੋ ਰਹੀ ਸੀ। ਅਚਾਨਕ ਮੇਰੀ ਨਜ਼ਰ ਉੱਪਰ ਵੱਲ ਪਈ। ਸੜਕ ਉੱਪਰ ਬਿਜਲੀ ਦੀਆਂ ਤਾਰਾਂ ਕਰਾਸ ਕਰ ਰਹੀਆਂ ਸਨ। ਇੱਕ ਕੱਪੜੇ ਦਾ ਟੁਕੜਾ ਕਿਸੇ ਸ਼ਰਾਰਤੀ (ਬੱਚਿਆਂ ਆਦਿ) ਨੇ ਡੋਰੀ ਨਾਲ ਬੰਨ੍ਹਕੇ ਤਾਰਾਂ ਵਿੱਚ ਫਸਾਇਆ ਹੋਇਆ ਸੀ। ਹੁਣ ਮੈਨੂੰ ਹਵਾ ਦੇ ਬੁੱਲੇ ਅਤੇ ਠੰਢ ਵੀ ਮਹਿਸੂਸ ਹੋਣ ਲੱਗੀ। ਹਵਾ ਦੇ ਬੁੱਲੇ ਹੀ ਕੱਪੜੇ ਨੂੰ ਇੱਧਰ ਉੱਧਰ ਘੁੰਮਾ ਰਹੇ ਸਨ। ਅੱਜ ਮੈਂ ਸੋਚਦਾ ਹਾਂ ਕਿ ਅਗਰ ਮੈਂ ਥੋੜ੍ਹਾ ਜਿੰਨਾ ਤਰਕਸ਼ੀਲ ਸਾਹਿਤ ਨਾ ਪੜ੍ਹਿਆ ਹੁੰਦਾ ਤਾਂ ਜਰੂਰ ਇਸ ਕਾਲੀ ਸ਼ੈਅ ਦਾ ਭੈਅ ਖਾ ਕੇ ਬਿਨਾਂ ਨਿਰੀਖਣ ਕੀਤੇ ਇੱਕ ਹੋਰ ਵਹਿਮ ਇਸ ਦੁਨੀਆਂ ਦੀ ਝੋਲੀ ਪਾ ਦਿੰਦਾ।

## ਭਵਿੱਖਬਾਣੀ

ਇੱਕ ਦੁਪਹਿਰ ਮੈਂ, ਸੁਰਜੀਤ ਅਤੇ ਮਨਜੀਤ ਤਿੰਨੋਂ ਹੀ ਲੁਧਿਆਣੇ ਮੇਨ ਰੋਡ ਉੱਪਰ ਜਾ ਰਹੇ ਸੀ। ਅਸੀਂ ਤਿੰਨੋਂ ਇੱਕੋ ਕਾਲਜ ਦੇ ਵਿਦਿਆਰਥੀ ਸਾਂ। ਮੈਂ ਪਹਿਲਾਂ 'ਜੋਤਿਸ਼ ਝੂਠ ਬੋਲਦਾ ਹੈ।' ਨਾਮੀ ਕਿਤਾਬ ਪੜ੍ਹ ਚੁੱਕਿਆ ਸੀ। ਇਸ ਲਈ ਮੇਰਾ ਵਿਸ਼ਵਾਸ ਜੋਤਿਸ਼ ਵਿੱਦਿਆ ਵਿੱਚੋਂ ਖਤਮ ਹੋ ਗਿਆ ਸੀ। ਪਰ ਦੋਹਾਂ ਮਿੱਤਰਾ ਦਾ ਜੋਤਿਸ਼ ਵਿੱਚ ਅਥਾਹ ਵਿਸ਼ਵਾਸ ਸੀ। ਅਚਾਨਕ ਹੀ ਰੋਡ 'ਤੇ ਬੈਠੇ ਜੋਤਿਸ਼ੀ ਨੇ ਸਾਨੂੰ ਹਾਕ ਮਾਰ ਲਈ। ਅਸੀਂ ਤਿੰਨੋਂ ਹੀ ਕੋਲ ਪਹੁੰਚ ਕੇ ਬੈਠ ਗਏ। ਮੈਂ ਸਾਥੀਆਂ ਨੂੰ ਕਿਹਾ ਤੁਸੀਂ ਜੋ ਪੁੱਛਣਾ ਹੈ ਪੁੱਛ ਲਵੋ। ਮੈਂ ਚੁੱਪਚਾਪ ਕੋਲੇ ਬੈਠਾ ਰਿਹਾ ਅਤੇ ਜੋਤਿਸ਼ੀ ਦੀਆਂ ਗੱਲਾਂ ਸੁਣਦਾ ਰਿਹਾ। ਜੋਤਿਸ਼ੀ ਨੇ ਸੁਰਜੀਤ ਦਾ ਹੱਥ ਵੇਖ ਕੇ ਕਈ ਟੇਵੇ ਲਾਏ, ਜਿਵੇਂ ਕਿ ਤੂੰ ਉਦਾਸ ਰਹਿਨਾ ਏਂ, ਤੁਸੀਂ ਕਮਾਈ ਤਾਂ ਬਹੁਤ ਕਰਦੇ ਹੋ ਪਰ ਪੈਸਾ ਖੜ੍ਹਦਾ ਨਹੀਂ, ਤੁਹਾਡੇ ਘਰ ਕਲੇਸ਼ ਬਹੁਤ ਰਹਿੰਦਾ ਹੈ ਆਦਿ ਆਦਿ। ਇਸ ਦੇ ਨਾਲ ਹੀ ਸ਼ਨੀ ਗ੍ਰਹਿ ਦਾ ਚੱਕਰ ਵੀ ਦੱਸਿਆ ਅਤੇ ਇਲਾਜ ਲਈ 10 ਰੁ. ਦੀ ਮੰਗ ਵੀ ਕੀਤੀ।

ਮੈਂ ਇਹ ਸਭ ਕੁਝ ਸਮਝ ਰਿਹਾ ਸੀ ਕਿ ਜੋਤਿਸ਼ੀ ਵੱਲੋਂ ਦੱਸੀਆਂ ਗਈਆਂ ਗੱਲਾਂ ਤਾਂ ਅੱਜ ਦੇ ਯੁੱਗ ਵਿੱਚ ਸੰਯੁਕਤ ਪਰਿਵਾਰ 'ਚ ਆਮ ਹੀ ਗੱਲ ਹੈ।

ਇਸ ਤੋਂ ਬਾਅਦ ਮੈਂ ਕਿਹਾ ਕਿ ਹੁਣ ਮੇਰਾ ਹੱਥ ਦੇਖੋ। ਉਸ ਨੇ ਕਿਹਾ ਕਿ ਤੂੰ ਘਰੋਂ ਬਹੁਤ ਦੁਖੀ ਰਹਿਨਾਂ ਏ। ਮੈਂ ਕਿਹਾ ਇਹ ਬਿਲਕੁਲ ਸੱਚ ਹੈ ਅਤੇ ਮੈਂ ਨਾਲ ਹੀ ਆਖ ਦਿੱਤਾ ਕਿ ਮੈਨੂੰ ਵਿਆਹੇ ਨੂੰ ਲਗਭਗ ਦੋ ਸਾਲ ਹੋ ਗਏ ਹਨ। ਪਰ ਮੇਰੇ ਘਰ ਬੱਚਾ ਨਹੀ ਹੋ ਰਿਹਾ। ਇਸੇ ਕਰਕੇ ਹੀ ਮੈਂ ਜਿਆਦਾ ਦੁਖੀ ਹਾਂ। ਜੋਤਿਸ਼ੀ ਦੀ ਹਾਂ ਵਿੱਚ ਹਾਂ ਮਿਲਾਉਣ ਤੇ ਉਸ ਨੇ ਦੱਸਿਆ ਕਿ ਤੇਰੇ ਘਰ ਵਾਲੀ ਨੂੰ ਕਿਸੇ ਗੁਆਂਢਣ ਵੱਲੋਂ ਤਬੀਤ ਖੁਆਏ ਗਏ ਨੇ ਅਤੇ ਘਰ ਵਿੱਚ ਸਿੱਟ ਵੀ ਸੁਟਾਈ ਹੈ ਅਤੇ ਇਸ ਦੇ ਇਲਾਜ ਲਈ 50 ਰੁਪਏ ਦੀ ਮੰਗ ਵੀ ਕੀਤੀ। ਇਹ ਸੁਣ ਕੇ ਮੈਂ ਅਤੇ ਮੇਰੇ ਸਾਥੀ ਉੱਚੀ ਉੱਚੀ ਹੱਸ ਪਏ। ਮੇਰੇ ਸਾਥੀਆਂ ਨੇ ਜੋਤਿਸ਼ੀ ਨੂੰ ਦੱਸਿਆ ਕਿ ਇਸਦਾ ਤਾਂ ਵਿਆਹ ਹੀ ਨਹੀਂ ਹੋਇਆ। ਇਹ ਸੁਣ ਕੇ ਜੋਤਿਸ਼ੀ ਦੇ ਪੈਰਾਂ ਥੱਲਿਓ

ਮਿੱਟੀ ਨਿਕਲ ਗਈ ਸੀ। ਉਹ ਆਖਣ ਲੱਗਾ, ਤੁਸੀਂ ਮਜ਼ਾਕ ਕਰਦੇ ਹੋ ਅਤੇ ਆਪਣਾ ਸਮਾਨ ਇਕੱਠਾ ਕਰਨ ਲੱਗਾ। ਮਜਬੂਰ ਹੋ ਕੇ ਉਸ ਨੂੰ ਸਾਥੀਆਂ ਵੱਲੋਂ ਦਿੱਤੇ ਪੰਜ ਰੁਪਏ ਵੀ ਵਾਪਿਸ ਕਰਨੇ ਪਏ। ਆਖਿਰ ਉਹ ਇਹ ਵੀ ਨਾ ਦੱਸ ਸਕਿਆ ਕਿ ਅਸੀਂ ਤਿੰਨੋਂ ਕਿਹੜੇ ਕਾਲਜ ਦੇ ਵਿਦਿਆਰਥੀ ਹਾਂ। ਇਸਤੋਂ ਬਾਦ ਮੈਂ ਸਾਥੀਆਂ ਨੂੰ ਉਸ ਦੇ ਮੂੰਹ ਤੇ ਦੱਸਿਆ ਕਿ ਇਨ੍ਹਾਂ ਕੋਲੇ ਅਜਿਹੀ ਕੋਈ ਵੀ ਸ਼ਕਤੀ ਨਹੀ ਜਿਸ ਨਾਲ ਹੋਰ ਕਿਸੇ ਦੀ ਤਾਂ ਕੀ ਇਹ ਆਪ ਦੀ ਵੀ ਭਵਿੱਖਬਾਣੀ ਨਹੀਂ ਕਰ ਸਕਦੇ। ਜੋਤਿਸ਼ੀ ਸ਼ਰਮਿੰਦਾ ਸੀ ਅਤੇ ਸਾਥੀਆਂ ਦੇ ਕੰਨ ਖੁੱਲ੍ਹ ਗਏ ਸਨ।

*ਇਕਬਾਲ ਰਸੂਲਪੁਰੀ*

## ਹੱਡ-ਬੀਤੀ

ਇੱਕ ਦਿਨ ਸਭ ਰਿਸ਼ਤੇਦਾਰ ਇਕੱਠੇ ਬੈਠੇ ਸਾਂ। ਮੈਨੂੰ ਮੇਰੇ ਲੁਧਿਆਣੇ ਵਾਲੇ ਭੂਆ ਜੀ ਨੇ ਕਿਹਾ, "ਬੱਬੂ ! ਤੇਰਾ ਮਿੱਠੂ ਕਾਕਾ ਸੁੱਖ ਨਾਲ ਸਾਲ ਦਾ ਹੋ ਗਿਆ ਹੈ। ਤੈਂ ਕਾਕੇ ਦੇ ਵਾਲ ਨੈਣਾ ਦੇਵੀ ਤਰਵਾਉਣੇ (ਉਤਰਵਾਉਣੇ) ਹਨ ਜਾਂ ਮਨਸ਼ਾ ਦੇਵੀ ਦੇ ?

ਮੈਂ ਆਪਣਾ ਤਰਕਸ਼ੀਲ ਸਟੈਂਡ ਬਰਕਰਾਰ ਰੱਖਦੇ ਹੋਏ ਹਾਸੀ ਹਾਸੀ ਵਿੱਚ ਪਰ ਵਿਅੰਗ ਨਾਲ ਉਲਟਾ ਭੂਆ ਨੂੰ ਹੀ ਮੁੜਵਾਂ ਸੁਆਲ ਕੀਤਾ ਕਿ ਕੀ ਰੋਪੜ ਵਿੱਚ ਨਾਈਆਂ ਦੀ ਕਮੀ ਆ ਗਈ ਹੈ। ਭੂਆ ਨੇ ਫੇਰ ਉਹੀ ਪੁਰਾਣਾ ਅੰਧਵਿਸ਼ਵਾਸ ਦੁਹਰਾਇਆ ਕਿ ਸਾਡੇ ਰਾਜਪੂਤਾਂ ਵਿੱਚ ਇਹੀ ਪੁਰਾਣੀ ਰੀਤ ਚਲਦੀ ਆ ਰਹੀ ਹੈ ਇਸ ਲਈ ਮੈਂ ਚਾਹੇ ਸਾਰੇ ਵਾਲ ਨਾ ਸਹੀ ਐਵੇਂ ਥੋੜ੍ਹੇ ਜਿਹੇ ਵਾਲ ਹੀ ਚੜ੍ਹਾ ਆਵਾਂ ਕਿਉਂ ਕਿ ਇਹ ਲੜਕੇ ਦੀ ਖੁਸ਼ੀ ਵਿੱਚ ਸ਼ੁਭ ਸ਼ਗਨ ਹੁੰਦਾ ਹੈ।

ਮੈਂ ਭੂਆ ਨੂੰ ਅਗਲਾ ਸੁਆਲ ਫੇਰ ਕੀਤਾ ਕਿ ਕੀ ਤੁਸੀ ਕਦੇ ਕੁੜੀਆਂ ਦੇ ਵੀ ਵਾਲ ਉਤਰਵਾਏ ਹਨ ? ਭੂਆ ਦਾ ਝੱਟ ਰੈਡੀਮੇਡ ਉੱਤਰ ਸੀ : "ਲੈ ਕੁੜੀਆਂ ਚਿੜੀਆਂ ਨੂੰ ਕੌਣ ਪੁੱਛਦਾ ਹੈ?" ਮੈਂ ਆਪਣਾ ਪੱਖ ਸਪਸ਼ਟ ਕੀਤਾ ਕਿ ਜੋ ਧਾਰਮਿਕ ਸਥਾਨ ਜਾਂ ਪਰੰਪਰਾ ਕੁੜੀਆਂ ਮੁੰਡਿਆਂ ਵਿੱਚ ਵਿਤਕਰੇਬਾਜ਼ੀ ਸਿਖਾਉਂਦੇ ਹੋਣ ਮੈਨੂੰ ਅਜਿਹੇ ਦੇਵੀ ਮੰਦਰਾਂ ਦੀ ਉੱਕਾ ਲੋੜ ਨਹੀਂ ਹੈ। ਥੋੜ੍ਹੀ ਦੇਰ ਲਈ ਸਾਰੇ ਪਰਿਵਾਰ ਵਿੱਚ ਚੁੱਪੀ ਛਾ ਗਈ ਜਿਵੇਂ ਕੋਈ ਮਾਤਮ ਛਾਇਆ ਹੋਵੇ ਤੇ ਮੈਂ ਵੱਡਾ ਗੁਨਾਹਗਾਰ ਹੋਵਾਂ।

*ਚੌਧਰੀ ਪਵਨ ਕੁਮਾਰ ਰੱਤੋਂ*

## ਸਹਾਇਤਾ

**1.** *ਸ਼੍ਰੀ ਏ. ਐਸ. ਖਰਲਵੀਰ, ਇੰਗਲੈਂਡ ਰਾਹੀਂ* –

| | |
|---|---|
| (a) Driver Bhagwant Singh ( England) | 10 Pounds |
| (b) Mr. Kuldeep Singh Bansal, Coventry (England) | 10 Pounds |
| (c) Mr. Bhajan Nahar, Coventry (England) | 10 Pounds |
| (d) Mr. Santokh Dhaliwal,Coventry (England) | 10 Pounds |
| (e) Mr. Sucha Singh Bains, Coventry (England) | 10 Pounds |
| (f) Com. Malkeet Singh Gill, Leicester (England) | 10 Pounds |
| (g) Lok Likhari Sabha, Jallandhar (India) | 10 Pounds |
| (h) Sale of Books | 15 Pounds |
| (i) For Extra Magazines | 15 Pounds |
| TOTAL | 100 Pounds |
| 2. Sh. Makhan Singh Johar, Nottingham (England) | 8 Pounds |
| 3. ਗੁਰਦਿਆਲ ਕੌਰ w/o ਬੀਰ ਸਿੰਘ ਨਿਰਵੈਰ ਮੰਡੀ ਕਲਾਂ ਦੀ ਯਾਦ ਵਿੱਚ | 500 ਰੁਪਏ |
| 4. ਸ੍ਰੀ ਕ੍ਰਿਪਾਲ ਸਿੰਘ ਵੱਲੋਂ | 50 ਰੁਪਏ |

### ਲਾਈਫ ਮੈਂਬਰਸ਼ਿਪ

307. ਸ੍ਰੀ ਏ. ਐਸ ਗਰੇਵਾਲ, ਸੈਕਟਰੀ ਪੰਜਾਬ ਸਟੇਟ ਰੈਡ ਕਰਾਸ, ਰੈਡ ਕਰਾਸ ਭਵਨ, ਸੈਕਟਰ 16, ਚੰਡੀਗੜ੍ਹ

—



## ਤੁਹਾਡੀਆਂ ਚਿੱਠੀਆਂ

ਮੈਂ ਅਜੇ ਤਰਕਸ਼ੀਲ ਦੇ ਤਿੰਨ ਅੰਕ ਹੀ ਪੜ੍ਹੇ ਹਨ। ਬਹੁਤ ਚੰਗੇ ਲੱਗੇ। ਇਸ ਅੰਦਰ ਟੂਣੇ, ਜਾਦੂ ਅਤੇ ਪਾਖੰਡੀ ਸਾਧਾਂ ਸੰਤਾਂ ਵਾਰੇ ਬਹੁਤ ਕੁਝ ਪੜ੍ਹਨ ਨੂੰ ਮਿਲਦਾ ਹੈ। ਹੁਣ ਮੈਨੂੰ ਯਕੀਨ ਹੋ ਗਿਆ ਹੈ ਕਿ ਇਹ ਸਾਧੂ ਸੰਤ ਪਖੰਡੀ ਹਨ। ਜਾਦੂ ਦੇ ਕਈ ਟਰਿੱਕ ਸਾਡੀ ਸਮਝ ਤੋਂ ਵੀ ਬਾਹਰ ਹੋ ਜਾਂਦੇ ਹਨ।

ਬਲਰਾਜ ਪੁੱਤਰ ਸ੍ਰੀ ਲਛਮਣ ਰਾਮ,<br>ਗੋਬਿੰਦਗੜ੍ਹ, (ਫਿਰੋਜ਼ਪੁਰ)

✡ ਕੁਝ ਤਾਂ ਮੇਰਾ ਪਹਿਲਾਂ ਹੀ ਤਰਕਸ਼ੀਲਤਾ ਵਿੱਚ ਵਿਸ਼ਵਾਸ ਸੀ ਪਰੰਤੂ ਰਸਾਲੇ ਪੜ੍ਹਕੇ ਤਾਂ ਕਿੱਲ ਹੀ ਗੱਡੇ ਗਏ। ਮਨ ਨੂੰ ਬਹੁਤ ਖੁਸ਼ੀ ਹੋਈ। ਤੁਸੀਂ ਭੋਲੇ ਭਾਲੇ ਲੋਕਾਂ ਨੂੰ ਠੱਗਾਂ ਤੋਂ ਬਚਾਉਣ ਲਈ ਵਧੀਆ ਉਪਰਾਲਾ ਕਰ ਰਹੇ ਹੋ।

✡ ਪਿਛਲੀ ਵਾਰ ਪਹਿਲੀ ਵਾਰ 'ਤਰਕਸ਼ੀਲ' ਦਾ ਅੰਕ ਪੜ੍ਹਨ ਨੂੰ ਮਿਲਿਆ। ਵਾਕਿਆ ਹੀ ਇਹ ਭਾਰਤੀਆਂ ਲਈ ਰੋਸ਼ਨੀ ਦਾ ਮੁਨਾਰਾ ਹੈ। ਇਹ ਰਸਾਲਾ ਸਕੂਲ ਕਾਲਜਾਂ ਵਿੱਚ ਵੀ ਪੁਜਦਾ ਕਰਨ ਦਾ ਯਤਨ ਕਰੋ ਕਿਉਂਕਿ ਨਵੀ ਪੀੜ੍ਹੀ ਤੇ ਵੀ ਅੰਧਵਿਸ਼ਵਾਸਾਂ ਦਾ ਕਾਫ਼ੀ ਅਸਰ ਹੈ। ਉਹ ਮਿਹਨਤ 'ਤੇ ਵਿਸ਼ਵਾਸ ਕਰਨ ਦੀ ਬਜਾਏ ਗੈਬੀ ਸ਼ਕਤੀਆਂ ਤੇ ਓਟ ਰੱਖਕੇ, ਸੁੱਖਾਂ ਸੁੱਖਕੇ ਪਾਸ ਹੋਣ ਜਾਂ ਚੰਗੇ ਨੰਬਰ ਪਰਾਪਤ ਕਰਨ ਲਈ ਸੋਚਦੇ ਹਨ।

– ਅਗਿਆਤ –

ਤਰਕਸ਼ੀਲ ਵਿਸ਼ੇਸ਼ ਅੰਕ ਪੜ੍ਹਨ ਨੂੰ ਮਿਲਿਆ। ਪੜ੍ਹਕੇ ਇਸ ਤਰ੍ਹਾਂ ਮਹਿਸੂਸ ਕੀਤਾ ਕਿ ਜਿਵੇਂ ਪਿਛਲੇ ਸਾਰੇ ਅੰਕ ਹੀ ਪੜ੍ਹ ਲਏ ਹੋਣ। ਬਹੁਤ ਹੀ ਕਾਬਲੇ ਤਾਰੀਫ ਸੀ। ਮੈਂ 10 ਸਾਲਾਂ ਤੋਂ ਪਾਠਕ ਚਲਿਆ ਆ ਰਿਹਾ ਹਾਂ ਨਵੀਆਂ ਖੋਜਾਂ ਅਤੇ ਕਾਢਾਂ 'ਤੇ ਵੀ ਸਮੇਂ ਸਮੇਂ ਲਿਖਦੇ ਰਹਿਆ ਕਰੋ।

ਪਰਮਜੀਤ ਭੁਲਰ, ਭੁਲਰਹੇੜੀ (ਸੰਗਰੂਰ)

ਇਹ ਮਾਣ ਵਾਲੀ ਗੱਲ ਹੈ ਕਿ 'ਤਰਕਸ਼ੀਲ' ਦਾ ਇੱਕ ਦਹਾਕਾ ਪੂਰਾ ਹੋ ਗਿਆ ਹੈ। ਇਸਤੋਂ ਵੀ ਵੱਧ ਇਸਦਾ ਵਿਗਿਆਨਕ ਅਤੇ ਪੰਜਾਬੀ ਰਸਾਲਿਆਂ ਚੋਂ ਮੋਹਰੀ ਹੋਣਾ ਹੈ। ਤਰਕਸ਼ੀਲ ਅੱਗੇ ਵਧਦਾ ਜਾਵੇ। ਵਿਸ਼ੇਸ ਅੰਕ ਦੀ ਕੀਮਤ ਸਟਾਲਾਂ ਤੇ ਰੜਕੀ।

ਅਰਸ਼ਦੀਪ ਮਹਿਰਾਜ(ਬਠਿੰਡਾ)

ਜੁਲਾਈ ਅਗਸਤ 96 ਵਿਸ਼ੇਸ਼ ਅੰਕ ਵਿੱਚ ਨਿਰਦੇਸ਼ਕਾ ਸਾਂਈ ਪ੍ਰਾਂਜਪੇ ਦੀ ਤਕਰੀਰ ਪੜ੍ਹੀ। ਪੂਰੀ ਰਚਨਾ ਬਹੁਤ ਵਧੀਆ ਲੱਗੀ। ਇਕ ਗਿਲਾ ਵੀ ਹੈ ਕਿ ਸਾਂਈ ਪ੍ਰਾਂਜਪੇ ਦੀ ਤਕਰੀਰ ਵਿਚ ਸਮੁੱਚੇ ਸਿੱਖਾਂ ਨੂੰ ਹੀ ਦਹਿਸ਼ਤਪਸੰਦ ਕਿਹਾ ਗਿਆ ਹੈ ਜੋ ਬੇਹੂਦਾ ਅਤੇ ਬੇਤੁਕਾ ਹੈ। ਦਹਿਸ਼ਤ-ਪਸੰਦਗੀ ਲਈ ਵਿਸ਼ੇਸ਼ ਤੌਰ ਤੇ ਭਾਰਤੀ ਰਾਜਨੀਤੀ ਜ਼ਿੰਮੇਵਾਰ ਹੈ।

ਪਰਮਦੀਪ ਸਿੰਘ ਢਿੱਲੋ<br>ਮਹਿਣਾ ਚੌਕ, ਬਠਿੰਡਾ।

ਤਰਕਸ਼ੀਲ ਦੋਸਤੋ, ਮੈਂ ਕਈ ਸਾਲਾਂ ਤੋਂ ਤੁਹਾਡਾ ਰਸਾਲਾ ਪੜ੍ਹ ਰਿਹਾ ਹਾਂ। ਇਸਨੇ ਮੇਰਾ ਸਭ ਕੁਝ ਬਦਲ ਦਿੱਤਾ ਹੈ। ਮੈਂ ਤੁਹਾਡਾ ਸਾਹਿਤ ਪੜ੍ਹਕੇ ਤਰਕਸ਼ੀਲ ਬਣ ਗਿਆ ਹਾਂ। ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ ਅਤੇ ਰਸਾਲੇ ਦੀ ਲੇਖਣੀ ਪੱਖੋ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ ਉਤਨੀ ਹੀ ਥੋੜ੍ਹੀ ਹੈ।

ਬਿਰਸ਼ਭਾਨ,<br>ਤਰਕਸ਼ੀਲ ਸੁਸਾਇਟੀ ਹਰਿਆਣਾ,

ਮੈਂ ਤਰਕਸ਼ੀਲ ਸਾਹਿਤ ਪੜ੍ਹਕੇ ਆਪਣੀ ਸੋਚਣੀ ਬਦਲ ਦਿੱਤੀ ਹੈ। ਮੈਨੂੰ ਤਰਕ ਨਾਲ ਗੱਲ ਕਰਨ ਦਾ ਵੱਲ ਆ ਗਿਆ ਹੈ। ਮੈਂ ਵੀ ਕਈ ਧਰਮ ਦੇ ਠੇਕੇਦਾਰਾਂ ਦੇ ਪੈਰ ਉਖਾੜਨ ਵਿਚ ਸਫਲ ਹੋਇਆ ਹਾਂ। ਪੰਜਾਬ ਵਿੱਚ ਇਕ ਦਹਾਕੇ ਤੋਂ ਜਿਹੜਾ ਤਰਕਸ਼ੀਲ ਲਹਿਰ ਨੇ ਜੋਰ ਫੜਿਆ ਹੈ ਇਹ ਪੜ੍ਹੇ ਲਿਖੇ (ਚੇਤੰਨ) ਨੌਜਵਾਨਾਂ ਦੀ ਮਿਹਨਤ ਦਾ ਸਿੱਟਾ ਹੈ। ਵਿਸ਼ੇਸ਼ ਅੰਕ ਵਿਚ 'ਸਾਂਈ ਪਰਾਂਜਪੇ ਦੀ ਤਕਰੀਰ' 'ਨਾਸਤਿਕਾਂ ਦੇ ਵੀ ਹੱਕ ਹਨ' 'ਅਰਥਾਂ ਦਾ ਜੰਗਲ' 'ਕੱਟਾ ਚੇਲਾ ਤੇ ਪੁਲੀਸ' ਆਦਿ ਬਹੁਤ ਪਸੰਦ ਆਏ।

ਭਗਵਾਨ ਦਾਸ<br>ਮਲੋਟ ਮੰਡੀ।

ਮੈਨੂੰ ਪਹਿਲੀ ਵਾਰ ਕਿਸੇ ਦੋਸਤ ਦੇ ਘਰੋਂ ਤਰਕਸ਼ੀਲ ਪੜ੍ਹਨ ਨੂੰ ਮਿਲਿਆ। ਪਹਿਲਾਂ ਅਸੀ ਉਸਨੂੰ ਨਾਸਤਿਕ ਕਹਿਕੇ ਛੇੜਦੇ ਹੁੰਦੇ ਸੀ। ਪਰੰਤੂ ਮੈਗਜ਼ੀਨ ਪੜ੍ਹਨ ਤੋਂ ਬਾਅਦ ਮੇਰੀ ਝੂਠੀ ਆਸਤਿਕਤਾ ਉੱਡ ਗਈ ਹੈ। ਇਹ ਇੱਕ ਕਰਾਂਤਕਾਰੀ ਨਿਰੋਲ ਵਿਗਿਆਨਿਕ ਸੋਚ ਦਾ ਰਸਾਲਾ ਹੈ। ਸਧਾਰਨ ਮਨੁੱਖ ਲਈ ਰਾਹ ਦਰਸਾਊ ਹੈ। ਹੁਣ ਮੈਂ ਇਸਦਾ ਪੱਕਾ ਪਾਠਕ ਬਣਨ ਦਾ ਮਨ ਬਣਾ ਲਿਆ ਹੈ।

ਦੇਵ ਕੁਮਾਰ ਦੇਵ<br>ਪਿੰਡ ਮੰਡੀ, (ਜਲੰਧਰ)

ਮੈਂ ਤਰਕਸ਼ੀਲ ਦਾ ਪਾਠਕ ਹਾਂ। ਤਰਕਸ਼ੀਲ ਨੇ ਮੇਰੇ ਦਿਮਾਗ ਦੇ ਅਨੇਕਾਂ ਜਾਲੇ ਲਾਹ ਦਿੱਤੇ ਹਨ। ਮੈਨੂੰ ਨਵੀ ਰੋਸ਼ਨੀ ਦਿੱਤੀ ਹੈ। ਮਈ-ਜੂਨ 96 ਦਾ ਅੰਕ ਬਹੁਤ ਹੀ ਵਧੀਆ

ਲੱਗਿਆ। ਇਸ ਵਿਚਲੇ ਸਾਰੇ ਆਰਟੀਕਲ ਪਸੰਦ ਆਏ। ਰਸਾਲੇ ਨੂੰ ਮਾਸਿਕ ਕਰੋ।

ਇਕਬਾਲ ਰਸੂਲਪੁਰ

ਖੁਸ਼ਵੰਤ ਬਰਗਾੜੀ ਦਾ ਆਰਟੀਕਲ ਭਾਰਤ ਅੰਦਰ ਵਿਗਿਆਨਿਕ ਉਨਤੀ ਕਿਵੇਂ ਪਛੜੀ ਵਧੀਆ ਲੱਗਿਆ। ਉਚ-ਜਾਤੀਆਂ ਵਲੋਂ ਦਲਿਤਾਂ ਤੇ ਹੋਰ ਕੱਬੇ ਕੁਚਲਿਆਂ ਨਾਲ ਵਿਤਕਰਾ ਕੀਤਾ ਗਿਆ ਅਤੇ ਉਹਨਾਂ ਨੂੰ ਗਿਆਨ ਵਿਗਿਆਨ ਦੇ ਲਾਗੇ ਨਾ ਫਟਕਣ ਦਿੱਤਾ ਗਿਆ। ਲੋੜ ਮੁਤਾਬਿਕ ਵਿਗਿਆਨ ਦੇ ਆਪਣੇ ਹੀ ਅਰਥ ਕਢਦੇ ਰਹੇ। ਅਜਿਹੀ ਅਸਮਾਨਤਾ ਕਾਰਨ ਭਾਰਤ ਗੁਲਾਮ ਦਰ ਗੁਲਾਮ ਹੁੰਦਾ ਗਿਆ। ਗਣਿਤ ਸਾਸਤਰੀ ਡਾ. ਰਾਜੇਸ਼ ਪ੍ਰਸਾਦ ਬਾਰੇ ਲਿਖਿਆ ਕਿ ਉਹ 11ਵੀਂ ਸਦੀ ਵਿਚ ਪੜ੍ਹਾਈ ਲਈ ਕੈਂਬਰਿਜ ਗਏ, ਠੀਕ ਨਹੀਂ ।

ਅਮਨਦੀਪ ਰੱਤੋਕੇ,
ਰੇਲ ਵਿਹਾਰ, ਅੰਬਾਲਾ ਕੈਂਟ।

ਤਰਕਸ਼ੀਲ ਵਿਸ਼ੇਸ਼ ਅੰਕ ਬਹੁਤ ਚੰਗਾ ਲੱਗਿਆ। ਤਰਲੋਚਨ ਮਾਛੀਵਾੜਾ ਦੀ ਗਜ਼ਲ, ਨਸ਼ਾ ਸਾਡੇ ਲਈ ਕਿੰਨ੍ਹਾਂ ਖਤਰਨਾਕ, ਜੋਤਿਸ਼ ਦੀ ਵਿਗਿਆਨਕ ਪਰਖ, ਸ਼ੰਕਾ ਨਵਿਰਤੀ, ਪਾਠਕ ਮੰਚ, ਰਣਧੀਰ ਗਿੱਲਪੱਤੀ ਦਾ ਲੇਖ ਆਦਿ ਸਭ ਆਰਟੀਕਲ ਸਲਾਹੁਣਯੋਗ ਸਨ। ਤਰਕਸ਼ੀਲ ਦਸ ਸਾਲਾਂ ਵਿਚ ਸੈਂਕੜੇ ਲੋਕਾਂ ਨੂੰ ਅੰਧ-ਵਿਸਵਾਸ਼ਾਂ ਤੋ ਹਟਾਕੇ ਵਿਗਿਆਨਿਕ ਸੋਚ ਦੇ ਧਾਰਨੀ ਬਣਾਉਣ ਵਿਚ ਸਫਲ ਹੋਏ ਹਨ। ਤਰਕਸ਼ੀਲ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਕਰੇ।

ਗੁਰਮੇਲ ਸਿੰਘ ਸਟੈਨੋ,
ਬਠਿੰਡਾ।

ਵੱਡੇ ਵੀਰ ਬਲਵਿੰਦਰ ਬਰਨਾਲਾ ਜੀ, ਸਮਾਜ ਭਲਾਈ ਦੇ ਕੰਮਾਂ ਲਈ ਸ਼ੁਭ ਕਾਮਨਾਵਾਂ। ਤਰਕਸ਼ੀਲ ਦੇ ਦਸ ਵਰ੍ਹੇ ਪੂਰੇ ਹੋਣ ਤੇ ਵਧਾਈ ਕਬੂਲਣੀ। ਮੈਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਕੰਮ ਤੋਂ ਸਤੁੰਸ਼ਟ ਹਾਂ।

ਸੇਵਕ ਸਿੰਘ ਬੀਰ
ਤਰਕਸ਼ੀਲ ਸੁਸਾਇਟੀ ਬੀਰਖੁਰਦ (ਮਾਨਸਾ)

ਤਰਕਸ਼ੀਲ ਦਾ ਜੁਲਾਈ ਅਗਸਤ ਅੰਕ ਪਹਿਲੀ ਵਾਰ ਪੜ੍ਹਿਆ। ਯਕੀਨ ਕਰਿਓ ਮੈਨੂੰ ਇਹ ਰਸਾਲਾ ਬਹੁਤ ਪਸੰਦ ਆਇਆ ਅਤੇ ਮੈਂ ਵਹਿਮ ਭਰਮ ਤਿਆਗ ਕੇ ਤਰਕਸ਼ੀਲ ਸੋਚ ਅਪਨਾ ਲਈ ਹੈ। ਪਹਿਲਾਂ ਮੈਂ ਵੀ ਭੂਤਾਂ ਪ੍ਰੇਤਾਂ ਆਦਿ ਤੇ ਯਕੀਨ ਕਰਦਾ ਸੀ। ਪ੍ਰੰਤੂ ਇਸ ਅੰਕ ਨੇ ਮੇਰੇ ਅੰਦਰਲਾ ਇਹ ਭਰਮ ਤੋੜ ਦਿੱਤਾ। ਸਮਾਜ ਦੇ ਦੁਸ਼ਮਣ ਅਖੌਤੀ ਬਾਬੇ ਅਤੇ ਸੰਤ ਲੋਕਾਂ ਨੂੰ ਗਲਤ ਰਾਹ ਪਾਕੇ ਉਹਨਾਂ ਦੀ ਲੁੱਟ ਕਰ ਰਹੇ ਹਨ। ਤੁਹਾਡਾ ਉਦਮ ਬਹੁਤ ਹੀ ਸਲਾਹੁਣਯੋਗ ਹੈ। ਅਦਾਰਾ ਤਰਕਸ਼ੀਲ ਤਰੱਕੀ ਕਰਦਾ ਰਹੇ।

ਹਰਦੀਪ ਸਿੰਘ ਕਲੋਤਾ
ਡੋਗਰ ਬਸਤੀ, ਫਰੀਦਕੋਟ।

ਜੁਲਾਈ-ਅਗਸਤ 96 ਵਿਸ਼ੇਸ਼ ਅੰਕ ਪੜ੍ਹਕੇ ਮਨ ਬਹੁਤ ਖੁਸ਼ ਹੋਇਆ ਹੈ। ਸਮਾਜ ਵਿਚੋਂ ਅੰਧ ਵਿਸ਼ਵਾਸਾਂ ਨੂੰ ਸਾਫ ਕਰਨ ਲਈ ਤੁਸੀਂ ਬਹੁਤ ਵਧੀਆ ਢੰਗਾਂ ਦੁਆਰਾ ਬੀੜਾ ਚੁੱਕਿਆ ਹੈ। ਪਰ ਨਾਲ ਇਕ ਸੁਆਲ ਵੀ ਹੈ ਕਿ ਤੁਸੀਂ ਬਹੁਤਾ ਧਿਆਨ ਪਿੰਡਾਂ ਵੱਲ ਹੀ ਕੀਤਾ ਹੋਇਆ ਹੈ। ਸ਼ਹਿਰਾਂ ਵਿੱਚ ਪੜ੍ਹਿਆਂ ਲਿਖਿਆਂ ਅੰਦਰ ਵੀ ਅੰਧ-ਵਿਸ਼ਵਾਸ ਕੋਈ ਘੱਟ ਨਹੀ। ਸ਼ਹਿਰਾਂ ਵਿਚ ਵੀ ਚਿੱਟੇ ਬਾਣਿਆਂ ਵਿਚ ਸੰਤਾਂ ਦੀਆਂ ਹੇੜਾਂ ਫਿਰਦੀਆਂ ਹਨ। ਇਧਰ ਵੀ ਨਾਲੋ ਨਾਲ ਧਿਆਨ ਰੱਖੋ।

ਵਿਜੇ ਕੁਮਾਰ ਮਲਹਨ,
ਹਰਗੋਬਿੰਦ ਨਗਰ, ਜਲੰਧਰ।

ਸਾੜ੍ਹਸਤੀ ਦਾ ਡਰਾਵਾ ਦੇ ਕੇ ਸਾਡੇ ਪਿੰਡ ਵਿੱਚ ਵੀ ਇਕ ਸਾਧ ਲੁਟ ਕਰ ਰਿਹਾ ਸੀ। ਅਸੀ ਕੁਝ ਬੰਦਿਆਂ ਨੂੰ ਨਾਲ ਲੈਕੇ ਉਸਦੀਆਂ ਗੈਬੀ ਸ਼ਕਤੀਆਂ ਦਾ ਪਰਦਾਫਾਸ਼ ਕੀਤਾ। ਸਾਡਾ ਅੱਧਾ ਪਿੰਡ ਤਰਕਸ਼ੀਲਾਂ ਦਾ ਸਮਰਥਕ ਹੈ। ਅਸੀਂ ਲੋਕਾਂ ਨੂੰ ਵਹਿਮਾਂ ਭਰਮਾਂ ਚੋਂ ਕੱਢਣ ਦੇ ਲਗਾਤਾਰ ਯਤਨ ਕਰ ਰਹੇ ਹਾਂ। ਤਰਕਸ਼ੀਲ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰੇ। ਚੇਤਨ ਦੁਨੀਆ ਤੁਹਾਡੇ ਨਾਲ ਹੈ।

ਜਗਸੀਰ ਸਿੰਘ, ਲਾਭ ਸਿੰਘ,
ਪਿੰਡ-ਰਾਣੀਆ, (ਬਠਿੰਡਾ)

'ਤਰਕਸ਼ੀਲ' ਦਾ ਜੁਲਾਈ-ਅਗਸਤ ਅੰਕ ਬਹੁਤ ਹੀ ਵਧੀਆ ਲੱਗਾ। ਚੋਣਵੀਆਂ ਲਿਖਤਾਂ ਹੋਣ ਕਾਰਨ ਹਰ ਲਿਖਤ ਪੜ੍ਹਨਯੋਗ ਸੀ। ਸਾਂਈ ਪਰਾਂਜਪੇ ਦੀ ਤਕਰੀਰ ਫਿਲਮਾਂ ਦੁਆਰਾ ਫੈਲਾਏ ਜਾ ਰਹੇ ਅੰਧਵਿਸ਼ਵਾਸ ਤੇ ਕਰਾਰੀ ਚੋਟ ਸੀ। ਤਰਕਸ਼ੀਲ ਸੁਸਾਇਟੀ ਨੂੰ ਟੀ.ਵੀ. ਅਤੇ ਫਿਲਮ ਮਾਧਿਅਮ ਰਾਹੀਂ ਫੈਲਾਏ ਜਾ ਰਹੇ ਅੰਧਵਿਸ਼ਵਾਸਾਂ ਖਿਲਾਫ ਜਰੂਰ ਹੀ ਕੋਈ ਜਹਾਦ ਛੇੜਨਾ ਚਾਹੀਦਾ ਏ। ਕ੍ਰਿਸ਼ਨ ਚੰਦਰ ਅਤੇ ਰਘੁਵੀਰ ਢੰਡ ਦੀਆਂ ਤਰਕਸ਼ੀਲ ਨਜ਼ਰੀਏ ਤੋਂ ਲਿਖੀਆਂ ਕਹਾਣੀਆਂ ਵੀ ਛਾਪੋ ਜੋ ਆਮ ਪਾਠਕਾਂ ਤੋਂ ਅਣਗੌਲੀਆਂ ਹਨ।

ਪ੍ਰਮਿੰਦਰ ਸਿੰਘ, ਮੁਹਾਲੀ।

ਮੈਨੂੰ ਮਾਣ ਹੈ ਕਿ ਤੁਹਾਡੇ ਵਰਗੇ ਸੁਹਿਰਦ ਦੋਸਤ ਅਜੇ ਹਨ ਜੋ ਪਾਖੰਡੀਆਂ ਦਾ ਪਰਦਾਫਾਸ਼ ਕਰਦੇ ਹਨ ਅਤੇ ਲੋਕਾਂ ਨੂੰ ਜਹਾਲਤ ਦੀ ਜਿਲ੍ਹਣ ਚੋਂ ਬਾਹਰ ਕੱਢ ਰਹੇ ਹਨ।

ਹਰੀਸ਼ ਮਲਹੋਤਰਾ, ਬਰਮਿੰਘਮ
ਇੰਗਲੈਂਡ।



# ਭੂਤ-ਪ੍ਰੇਤ ਬਨਾਮ ਵਿਗਿਆਨਕ ਸੋਚ

*ਤੇਜਪਾਲ ਸਿੰਘ*

ਅੱਜ ਦਾ ਯੁੱਗ ਵਿਗਿਆਨ ਦਾ ਯੁੱਗ ਹੈ। ਆਏ ਦਿਨ ਵਿਗਿਆਨ ਦੇ ਖੇਤਰ ਵਿੱਚ ਨਵੀਆਂ ਖੋਜਾਂ ਹੋ ਰਹੀਆਂ ਹਨ। ਅਨੇਕਾਂ ਰਹੱਸਮਈ ਜਾਪਦੀਆਂ ਘਟਨਾਵਾਂ ਦੇ ਵਿਗਿਆਨਕ ਕਾਰਣ ਲੱਭੇ ਜਾ ਚੁੱਕੇ ਹਨ। ਵਿਗਿਆਨ ਦੇ ਸਹਾਰੇ, "ਮਨੁੱਖ ਦੇ ਹੱਥ ਵੱਸ ਕੁਝ ਨਹੀਂ, ਹੁੰਦਾ ਉਹੀ ਹੈ ਜੋ ਉਸਦੀ ਤਕਦੀਰ 'ਚ ਲਿਖਿਆ ਹੁੰਦਾ ਹੈ।" ਨੂੰ ਰੱਦ ਕਰਕੇ ਮਨੁੱਖ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਮਨੁੱਖ ਦੇ ਹੱਥ ਵੱਸ ਸਭ ਕੁਝ ਹੋ ਸਕਦਾ ਹੈ। ਮਨੁੱਖ ਨੂੰ ਉਸਦੀ ਹੋਣੀ ਦਾ ਮਾਲਕ ਬਣਾਉਣ ਵਿੱਚ ਕਿਸੇ ਅਲੌਕਿਕ ਸ਼ਕਤੀ ਨੇ ਉਸਦੀ ਕੋਈ ਮਦਦ ਨਹੀਂ ਕੀਤੀ ਸਗੋਂ ਵਿਗਿਆਨਕ ਲੀਹਾਂ ਤੇ ਚੱਲਦਿਆਂ ਉਹ ਖੁਦ ਆਪਣੀ ਹੋਣੀ ਦਾ ਮਾਲਕ ਬਣਿਆ ਹੈ।

ਪਰ ਅੱਜ ਦੇ ਇਸ ਵਿਗਿਆਨਕ ਯੁੱਗ ਵਿੱਚ ਵੀ ਸਾਡੇ ਦੇਸ਼ ਦੇ ਬਹੁ-ਗਿਣਤੀ ਲੋਕ ਵਹਿਮਾਂ-ਭਰਮਾਂ, ਜਾਦੂ-ਟੂਣਿਆਂ ਅਤੇ ਭੂਤਾਂ-ਪ੍ਰੇਤਾਂ ਵਿੱਚ ਵਿਸ਼ਵਾਸ ਰੱਖਦੇ ਹਨ। ਡਾਕਟਰੀ ਵਿਗਿਆਨ ਦੇ ਖੇਤਰ 'ਚ ਹੈਰਾਨ ਕਰਨ ਵਾਲੀ ਤਰੱਕੀ ਹੋ ਜਾਣ ਦੇ ਬਾਦ ਵਿੱਚ ਵੀ ਅਲੱਗ-ਅਲੱਗ ਕਿਸਮ ਦੇ ਮਾਨਸਿਕ ਰੋਗਾਂ ਨੂੰ ਸਿੱਧਾ ਭੂਤਾਂ-ਪ੍ਰੇਤਾਂ ਜਾਂ ਓਪਰੀਆਂ ਕਸਰਾਂ ਨਾਲ ਜੋੜ ਦਿੱਤਾ ਜਾਂਦਾ ਹੈ ਤੇ ਅਜਿਹੇ ਰੋਗੀਆਂ ਨੂੰ ਇਲਾਜ ਲਈ ਮਨੋਰੋਗ ਮਾਹਿਰ ਡਾਕਟਰਾਂ ਕੋਲ ਲਿਜਾਣ ਦੀ ਬਜਾਏ ਅਖੌਤੀ ਭੂਤਾਂ-ਪ੍ਰੇਤਾਂ ਨੂੰ ਕਾਬੂ ਕਰਨ ਦੇ ਦਾਅਵੇਦਾਰ ਪਾਖੰਡੀ ਸਾਧਾਂ ਦੇ ਡੇਰਿਆਂ ਤੇ ਲਿਜਾਇਆ ਜਾਂਦਾ ਹੈ। ਜਿੱਥੇ ਉਨ੍ਹਾਂ ਬੇ-ਕਸੂਰ ਰੋਗੀਆਂ ਉੱਤੇ ਗਰਮ ਚਿਮਟੇ ਲਾ ਕੇ ਕੁੱਟਮਾਰ ਰਾਹੀ ਅੰਨ੍ਹਾਂ ਤਸ਼ੱਦਦ ਕੀਤਾ ਜਾਂਦਾ ਹੈ। ਭਾਵੇਂ ਕਿ ਇਹ ਕੁੱਟਮਾਰ ਕਰਦਿਆਂ ਕਿਹਾ ਇਹੀ ਜਾਂਦਾ ਹੈ ਕਿ ਇਸਦੀ ਤਕਲੀਫ਼ ਰੋਗੀ ਨੂੰ ਨਹੀਂ ਬਲਕਿ ਉਸ ਵਿੱਚ ਵੜੇ ਭੂਤ ਨੂੰ ਹੋ ਰਹੀ ਹੈ ਪਰ ਬਹੁਤੀ ਵਾਰ ਇਸ ਤਸ਼ੱਦਦ ਨਾਲ ਮੌਤ ਰੋਗੀ ਦੀ ਹੋ ਜਾਂਦੀ ਹੈ।

ਲੋਕਾਂ ਵਿੱਚ ਫੈਲੇ ਮੁੱਖ ਅੰਧ-ਵਿਸ਼ਵਾਸਾਂ ਵਿੱਚੋਂ ਇੱਕ ਹੈ ਭੂਤਾਂ ਪ੍ਰੇਤਾਂ ਦੀ ਹੋਂਦ ਬਾਰੇ ਵਹਿਮ। ਭੂਤਾਂ-ਪ੍ਰੇਤਾਂ ਦੀ ਹੋਂਦ ਹੈ ਜਾਂ ਨਹੀ ਬਾਰੇ ਬਹੁਤ ਸਾਰੇ ਪੜ੍ਹੇ ਲਿਖੇ ਲੋਕਾਂ 'ਚ ਵੀ ਕਾਫ਼ੀ ਭੁਲੇਖੇ ਪਾਏ ਜਾਂਦੇ ਹਨ। ਇਸ ਲੇਖ ਰਾਹੀਂ ਭੂਤਾਂ-ਪ੍ਰੇਤਾਂ ਦੀ ਹੋਂਦ ਬਾਰੇ ਪਾਏ ਜਾਂਦੇ ਭੁਲੇਖਿਆਂ ਨੂੰ ਸਪਸ਼ਟ ਕਰਨ ਦਾ ਇੱਕ ਛੋਟਾ ਜਿਹਾ ਉਪਰਾਲਾ ਕੀਤਾ ਗਿਆ ਹੈ।

ਭੂਤਾਂ-ਪ੍ਰੇਤਾਂ ਦੀ ਹੋਂਦ ਹੈ ਜਾਂ ਨਹੀਂ, ਇਸਨੂੰ ਜਾਨਣ ਲਈ ਆਪਾਂ ਨੂੰ ਇਸ ਮਾਮਲੇ ਦੀ ਤਹਿ ਤੱਕ ਜਾਣਾ ਪਵੇਗਾ। ਜਿਹੜੇ ਲੋਕ ਭੂਤਾਂ-ਪ੍ਰੇਤਾਂ ਦੀ ਹੋਂਦ ਮੰਨਦੇ ਹਨ, ਉਨ੍ਹਾਂ ਮੁਤਾਬਿਕ ਮਨੁੱਖ ਜਾਂ ਕੋਈ ਹੋਰ ਜਾਨਦਾਰ ਜੀਵ ਜਦੋਂ ਮਰਦਾ ਹੈ ਤਾਂ ਉਸਦੇ ਸਰੀਰ ਵਿੱਚੋਂ ਰੂਹ ਜਾਂ ਆਤਮਾ ਨਿਕਲ ਜਾਂਦੀ ਹੈ, ਜਿਸ ਨੇ ਬਾਦ ਵਿੱਚ ਕੋਈ ਹੋਰ ਸਰੀਰ ਧਾਰਣ ਕਰਨਾ ਹੁੰਦਾ ਹੈ। ਭਾਵ ਮਨੁੱਖ ਦੇ ਸਰੀਰ ਵਿੱਚੋਂ ਨਿਕਲੀ ਆਤਮਾ ਹੋ ਸਕਦਾ ਹੈ ਕਿ ਕੁੱਤੇ, ਗਧੇ, ਹਾਥੀ, ਡੱਡੂ, ਮੱਛੀ, ਕੀੜੀ, ਕਾਢੇ ਜਾਂ ਕਿਸੇ ਹੋਰ ਜੀਵ ਦਾ ਸਰੀਰ ਧਾਰਨ ਕਰੇ ਤੇ ਇਵੇਂ ਇਨ੍ਹਾਂ ਜੀਵ 'ਚੋਂ ਨਿਕਲੀਆਂ ਆਤਮਾਵਾਂ ਹੋ ਸਕਦਾ ਹੈ ਕਿ ਮਨੁੱਖ ਦਾ ਸਰੀਰ ਧਾਰਨ ਕਰਨ। ਇਹ ਚੱਕਰ ਲਗਾਤਾਰ ਚਲਦਾ ਰਹਿੰਦਾ ਹੈ। ਪਰ ਉਹ ਜੀਵ (ਸਮੇਤ ਮਨੁੱਖ) ਜੋ ਗੈਰ-ਕੁਦਰਤੀ ਮੌਤ ਮਰਦੇ ਹਨ (ਜਿਵੇਂ ਐਕਸੀਡੈਂਟ ਜਾਂ ਆਤਮ ਹੱਤਿਆ ਰਾਹੀ ਆਦਿ) ਜਿਸਨੂੰ ਅਣ-ਆਈ ਮੌਤ ਮਰਨਾ ਵੀ ਕਿਹਾ ਜਾਂਦਾ ਹੈ, ਉਨ੍ਹਾਂ ਦੀਆਂ ਆਤਮਾਵਾਂ ਭਟਕਦੀਆਂ ਰਹਿੰਦੀਆਂ ਹਨ। ਜੇਕਰ ਕਿਸੇ ਮਨੁੱਖ ਦੀ ਕੋਈ ਇੱਛਾ ਅਧੂਰੀ ਰਹਿ ਜਾਂਦੀ ਹੈ ਤੇ ਮਰਨ ਤੋਂ ਬਾਦ ਉਸਦੀ ਗਤੀ ਨਹੀਂ ਕਰਾਈ ਜਾਂਦੀ ਤਾਂ ਉਸਦੀ ਆਤਮਾ ਵੀ ਭਟਕਦੀ ਰਹਿੰਦੀ ਹੈ। ਇਹ ਭਟਕਦੀਆਂ ਆਤਮਾਵਾਂ ਹੀ ਭੂਤ-ਪ੍ਰੇਤ ਬਣਕੇ ਕਿਸੇ ਮਰਦ, ਔਰਤ, ਨੌਜਵਾਨ ਜਾਂ ਬੱਚੇ ਨੂੰ ਚਿੰਬੜ ਕੇ ਉਨ੍ਹਾਂ ਨੂੰ ਤੰਗ ਕਰਦੇ ਹਨ, ਆਪਣੀ ਅਧੂਰੀ ਇੱਛਾ ਦੀ ਪੂਰਤੀ ਦੀ ਮੰਗ ਕਰਦੇ ਹਨ ਜਾਂ ਆਪਣੇ ਤੇ ਹੋਈਆਂ ਵਧੀਕੀਆਂ ਦਾ ਬਦਲਾ ਲੈਂਦੇ ਹਨ।

ਆਉ ਹੁਣ ਉਪਰੋਕਤ ਧਾਰਨਾ ਦੀ ਵਿਗਿਆਨਕ ਨਜ਼ਰੀਏ ਤੋਂ ਪੜਤਾਲ ਕਰੀਏ। ਇਸ ਲਈ ਸਭ ਤੋਂ ਪਹਿਲਾਂ ਤਾਂ ਇਹ ਦੇਖਣਾ ਪਵੇਗਾ ਕਿ ਮਨੁੱਖ ਜਾਂ ਹੋਰ ਜਾਨਦਾਰ ਜੀਵਾਂ ਦੇ ਮਰਨ ਸਮੇਂ ਉਨ੍ਹਾਂ ਦੇ ਸਰੀਰ ਵਿੱਚੋਂ ਰੂਹ ਜਾਂ ਆਤਮਾ ਨਾਂ ਦੀ ਕੋਈ ਚੀਜ਼ ਨਿਕਲਦੀ ਵੀ ਹੈ ਜਾਂ ਨਹੀਂ ? ਇਸ ਸਵਾਲ ਦੇ ਜਵਾਬ ਵਿੱਚ ਕੁਝ ਲੋਕਾਂ ਵੱਲੋਂ ਇੱਕ ਪ੍ਰਚੱਲਿਤ ਉਦਾਹਰਣ ਦਿੱਤੀ ਜਾਂਦੀ ਹੈ ਕਿ ਕਿਤੇ ਵਿਗਿਆਨੀਆਂ ਨੇ ਇਹ ਤਜਰਬਾ ਕੀਤਾ ਕਿ ਇੱਕ ਮਰਨ ਕਿਨਾਰੇ ਪਏ ਆਦਮੀ ਨੂੰ ਇੱਕ ਸ਼ੀਸ਼ੇ ਦੇ ਬਕਸੇ ਵਿੱਚ ਬੰਦ ਕਰ ਦਿੱਤਾ ਅਤੇ ਉਸ ਬਕਸੇ ਨੂੰ ਹਵਾ-ਬੰਦ ਕਰ ਦਿੱਤਾ ਗਿਆ। ਜਦੋਂ ਉਹ ਆਦਮੀ ਮਰਿਆ ਤਾਂ ਉਹ ਸ਼ੀਸ਼ੇ ਦਾ ਬਕਸਾ ਟੁੱਟ ਗਿਆ। ਇਸ ਤੋ ਇਹ ਸਾਬਤ ਹੋ ਗਿਆ ਕਿ ਉਹ ਉਸਦੀ ਆਤਮਾ ਹੀ ਸੀ ਜੋ ਬਕਸਾ ਤੋੜ ਕੇ ਬਾਹਰ ਨਿੱਕਲ ਗਈ। (ਕੁਝ ਲੋਕ ਇਸ ਤਜਰਬੇ ਨੂੰ ਰੂਸ ਵਿੱਚ ਕੀਤਾ ਗਿਆ ਦੱਸਦੇ

ਹਨ।) ਦਰਅਸਲ ਇਹ ਇੱਕ ਮਨਘੜਤ ਕਹਾਣੀ ਹੀ ਹੈ। ਕਿਉਂਕਿ ਇਹ ਤਜਰਬਾ ਹਰ ਕੋਈ ਆਪਣੇ ਘਰ ਹੀ ਕਰ ਸਕਦਾ ਹੈ। ਇਸ ਲਈ ਨਾ ਤਾਂ ਕਿਸੇ ਵਿਸ਼ੇਸ਼ ਬਕਸੇ ਦੀ ਲੋੜ ਹੈ ਤੇ ਨਾ ਹੀ ਕੋਈ ਬੰਦਾ ਮਾਰਨ ਦੀ। ਇੱਕ ਕੱਚ ਦੀ ਬੋਤਲ ਵਿੱਚ ਅੱਠ-ਦਸ ਕੀੜੀਆਂ, ਕਾਢੇ ਜਾਂ ਸੁੰਡੀਆਂ ਆਦਿ ਪਾਕੇ ਉਸਨੂੰ ਹਵਾ ਬੰਦ ਕੀਤਾ ਜਾ ਸਕਦਾ ਹੈ। ਕੁਝ ਦਿਨਾਂ ਬਾਦ ਉਹ ਜੀਵ ਆਕਸੀਜਨ ਖਤਮ ਹੋਣ ਨਾਲ ਆਪੇ ਮਰ ਜਾਣਗੇ ਤੇ ਉਹ ਬੋਤਲ ਨਹੀਂ ਟੁੱਟੇਗੀ। ਜੇਕਰ 8-10 ਰੂਹਾਂ ਰਲਕੇ ਇੱਕ ਸਧਾਰਨ ਕੱਚ ਦੀ ਬੋਤਲ ਨੂੰ ਨਹੀਂ ਤੋੜ ਸਕਦੀਆਂ ਤਾਂ ਇੱਕ ਆਤਮਾ ਜਾਂ ਰੂਹ ਦੇ ਸ਼ੀਸ਼ੇ ਦਾ ਬਕਸਾ ਤੋੜਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸ ਲਈ ਇਹ ਇੱਕ ਮਨਘੜਤ ਕਹਾਣੀ ਹੀ ਹੋ ਸਕਦੀ ਹੈ ਹੋਰ ਕੁਝ ਨਹੀਂ।

ਅੱਜ ਤੱਕ ਭੂਤਾਂ-ਪ੍ਰੇਤਾਂ ਬਾਰੇ ਜਿੰਨੀਆਂ ਵੀ ਕਹਾਣੀਆਂ ਸੁਣਨ ਨੂੰ ਮਿਲਦੀਆਂ ਹਨ ਉਹ ਮਨੁੱਖੀ ਭੂਤਾਂ ਨਾਲ ਹੀ ਸਬੰਧਿਤ ਹੁੰਦੀਆਂ ਹਨ। ਜਿਵੇਂ :-

– ਕਿਤੇ ਕਿਸੇ ਬੱਸ ਹਾਦਸੇ ਵਿੱਚ ਮਰੇ ਆਦਮੀ ਜਾਂ ਔਰਤਾਂ ਉੱਥੇ ਘੁੰਮਦੇ ਦਿਖਾਈ ਦਿੰਦੇ ਹਨ।

– ਕੋਈ ਮਰਦ ਜਾਂ ਔਰਤ ਕਿਸੇ ਮਰੇ ਹੋਏ ਬੰਦੇ ਦੀ ਅਵਾਜ਼ 'ਚ ਬੋਲਦੇ ਹਨ ਕਿਉਂਕਿ ਉਨ੍ਹਾਂ ਨੂੰ ਮਰੇ ਹੋਏ ਬੰਦੇ ਦਾ ਭੂਤ ਚਿੰਬੜਿਆ ਹੋਇਆ ਹੈ ਤੇ ਉਹੀ ਭੂਤ ਉਨ੍ਹਾਂ ਵਿੱਚ ਬੋਲਦਾ ਹੈ।

– ਸਟੋਵ ਫਟਣ ਨਾਲ ਮਰੀ ਕਿਸੇ ਪਰਿਵਾਰ ਦੀ ਨੂੰਹ ਹੁਣ ਉਸ ਪਰਿਵਾਰ ਨੂੰ ਡਰਾਉਂਦੀ ਜਾਂ ਤੰਗ ਕਰਦੀ ਹੈ।

– ਜਲੰਧਰ ਸ਼ਹਿਰ ਦੇ ਮੁਹੱਲਾ ਗੋਬਿੰਦਗੜ੍ਹ ਵਿੱਚ ਰਾਤਾਂ ਨੂੰ ਇੱਕ 'ਭੂਤਨੀ' ਘੁੰਮਦੀ ਦਿਖਾਈ ਦਿੰਦੀ ਹੈ, ਜਿਸਨੇ ਲੱਕ ਜਾਂ ਸਿਰ ਉੱਤੇ ਪਾਣੀ ਦਾ ਘੜਾ ਚੁੱਕਿਆ ਹੁੰਦਾ ਹੈ ਤੇ ਉਸ ਘੜੇ ਵਿੱਚੋਂ ਉਹ ਗਲੀਆਂ 'ਚ ਪਾਣੀ ਦਾ ਛਿੜਕਾਅ ਕਰਦੀ ਹੈ, ਆਦਿ।

ਹੁਣ ਸੋਚਣ ਵਾਲੀ ਗੱਲ ਇਹ ਹੈ ਕਿ :

1. ਕਦੀ ਕਿਸੇ ਨੇ ਇਹ ਕਿਉਂ ਨਹੀਂ ਸੁਣਿਆ ਕਿ ਕੋਈ ਗਧਾ ਜੋ ਬੱਸ ਜਾਂ ਟਰੱਕ ਨਾਲ ਟਕਰਾ ਕੇ ਮਰ ਗਿਆ ਸੀ, ਉਸਦਾ ਭੂਤ ਹੁਣ ਉੱਥੇ ਘੁੰਮਦਾ ਦਿਖਾਈ ਦਿੰਦਾ ਹੈ ?

2. ਕਦੀ ਕਿਸੇ ਮਰਦ ਜਾਂ ਔਰਤ ਨੇ ਇਹ ਸ਼ਿਕਾਇਤ ਕਿਉਂ ਨਹੀਂ ਕੀਤੀ ਕਿ ਉਸਨੂੰ ਉਸ ਮੱਝ ਦਾ ਭੂਤ ਚਿੰਬੜਿਆ ਹੋਇਆ ਹੈ ਜੋ ਕਿਸੇ ਖੂਹ ਵਿੱਚ ਡਿੱਗ ਕੇ ਮਰ ਗਈ ਸੀ ? ਕਿਸੇ ਵੀ ਮਰੀਜ਼ ਨੂੰ ਕਦੀ ਮੱਝ ਦੀ ਅਵਾਜ਼ ਵਿੱਚ ਬੋਲਦਿਆਂ ਕਿਉਂ ਨਹੀਂ ਸੁਣਿਆ ?

3. ਕਦੀ ਕਿਸੇ ਮਰੇ ਹੋਏ ਬੰਦੇ ਦਾ ਭੂਤ ਕਿਸੇ ਗਾਂ, ਬਲਦ ਜਾਂ ਘੋੜੇ ਨੂੰ ਕਿਉਂ ਨਹੀਂ ਚਿੰਬੜਦਾ ? ਉਹ ਕਿਉਂ ਨਹੀਂ ਕਿਸੇ ਮਰੇ ਹੋਏ ਬੰਦੇ ਦੀ ਅਵਾਜ਼ 'ਚ ਬੋਲਣ ਲੱਗ ਜਾਂਦੇ ?

ਜੇਕਰ ਹਰ ਜਾਨਦਾਰ ਜੀਵ ਦੇ ਮਰਨ ਤੋ ਬਾਅਦ ਰੂਹ ਜਾਂ ਆਤਮਾ ਨਿਕਲੀ ਹੈ ਤੇ 'ਅਣਆਈ' ਮੌਤ ਮਰੇ ਜੀਵਾਂ (ਸਮੇਤ ਮਨੁੱਖ) ਦੀਆਂ ਆਤਮਾਵਾਂ ਭੂਤ ਪ੍ਰੇਤ ਬਣਦੀਆਂ ਹਨ ਤਾਂ ਪਸ਼ੂ ਜਾਂ ਕਿਸੇ ਹੋਰ ਜੀਵਾਂ (ਮਨੁੱਖ ਨੂੰ ਛੱਡਕੇ) ਦੇ ਭੂਤ ਕਿਸੇ ਨੂੰ ਕਿਉਂ ਨਹੀਂ ਚਿੰਬੜਦੇ ? ਜੇਕਰ ਇਹ ਵੀ ਮੰਨ ਲਿਆ ਜਾਵੇ ਕਿ ਮਨੁੱਖ ਨੂੰ ਸਿਰਫ਼ ਮਨੁੱਖ ਦਾ ਭੂਤ ਹੀ ਚਿੰਬੜ ਸਕਦਾ ਹੈ ਤਾਂ ਕਿਸੇ ਗਧੇ ਨੂੰ ਗਧੇ ਦਾ ਭੂਤ ਕਿਉਂ ਨਹੀਂ ਚਿੰਬੜਦਾ ? ਕਿਸੇ ਮੱਝ ਨੂੰ ਬੱਕਰੀ ਦਾ ਭੂਤ ਕਿਉਂ ਨਹੀਂ ਚਿੰਬੜਦਾ ਤੇ ਉਹ ਬੱਕਰੀ ਦੀ ਅਵਾਜ਼ 'ਚ ਕਿਉਂ ਨਹੀਂ ਬੋਲਣ ਲੱਗ ਪੈਂਦੀ। ਭੂਤ ਕੱਢਣ ਦੇ ਅਖੌਤੀ ਮਾਹਰ ਸਾਧਾਂ ਸੰਤਾਂ ਦੇ ਡੇਰਿਆਂ ਤੇ ਕਦੀ ਕੋਈ ਪਸ਼ੂ ਨਹੀਂ ਦੇਖਿਆ ਜਾਂਦਾ ਜਿਸਨੂੰ ਕਿ ਉਸਦਾ ਮਾਲਕ 'ਭੂਤ ਕਢਾਉਣ' ਲਈ ਲਿਆਇਆ ਹੋਵੇ। ਕਿਉਂ ? ਉਪਰੋਕਤ ਸਵਾਲਾਂ ਦਾ ਕਿਸੇ ਕੋਲ ਕੋਈ ਜਵਾਬ ਨਹੀਂ।

ਰਹੀ ਗੱਲ ਜਲੰਧਰ ਸ਼ਹਿਰ ਦੇ ਕਿਸੇ ਮੁਹੱਲੇ 'ਚ ਭੂਤਨੀ ਦੇ ਘੁੰਮਣ ਜਾਂ ਪਾਣੀ ਦਾ ਛਿੜਕਾਅ ਕਰਨ ਦੀ। ਮਰਨ ਸਮੇਂ ਸਰੀਰ ਵਿੱਚੋਂ ਨਿਕਲਣ ਵਾਲੀ ਆਤਮਾ ਬਾਰੇ ਇਹ ਵੀ ਕਿਹਾ ਜਾਂਦਾ ਹੈ ਕਿ ਉਸਦਾ ਕੋਈ ਸ਼ਕਲ ਜਾਂ ਅਕਾਰ ਨਹੀਂ ਹੁੰਦਾ ਤਾਂ ਫਿਰ ਇਸ ਸਵਾਲ ਦਾ ਕੀ ਜਵਾਬ ਹੈ ਕਿ ਹਵਾ ਰੂਪੀ ਕੋਈ ਆਤਮਾ (ਭੂਤਨੀ) ਪਾਣੀ ਦਾ ਘੜਾ ਕਿਵੇਂ ਚੁੱਕ ਸਕਦੀ ਹੈ ? ਤੇ ਉਹ ਔਰਤ ਦੇ ਰੂਪ ਵਿੱਚ ਕਿਵੇਂ ਦਿਖਾਈ ਦੇ ਸਕਦੀ ਹੈ ? ਜਾਂ ਫਿਰ ਕਿਹੜੀ ਸੱਤ ਫੁੱਟੀ ਔਰਤ ਦਾ ਸਰੀਰ ਉਹ ਉਸ ਮੁਹੱਲੇ ਵਿੱਚ ਘੁੰਮਣ ਅਤੇ ਪਾਣੀ ਦਾ ਛਿੜਕਾਅ ਕਰਨ ਲਈ ਵਰਤਦੀ ਹੈ ? (ਜੱਗਬਾਣੀ ਅਖਬਾਰ ਵਿੱਚ ਛਪੀ ਖਬਰ ਮੁਤਾਬਿਕ ਜਿੰਨ੍ਹਾਂ ਲੋਕਾਂ ਨੇ ਉਹ ਭੂਤਨੀ ਦੇਖੀ ਹੈ ਉਨ੍ਹਾਂ ਨੇ ਦੱਸਿਆ ਕਿ ਉਸਦਾ ਕੱਦ ਸੱਤ ਫੁੱਟ ਦੇ ਕਰੀਬ ਹੈ) ਸੋ ਇਸ ਘਟਨਾ ਦੀ ਪੜਤਾਲ ਕੀਤੇ ਜਾਣ ਤੇ ਇਹ ਵੀ ਝੂਠੀ ਸਾਬਤ ਹੁੰਦੀ ਹੈ।

ਉਪਰੋਕਤ ਦਲੀਲਾਂ ਇਹ ਸਾਬਤ ਕਰਨ ਲਈ ਕਾਫ਼ੀ ਹਨ ਕਿ ਇੱਥੇ ਭੂਤਾਂ ਪ੍ਰੇਤਾਂ ਦੀ ਕੋਈ ਹੋਂਦ ਨਹੀਂ। ਫਿਰ ਵੀ ਜੇਕਰ ਕੋਈ ਵਿਅਕਤੀ ਭੂਤਾਂ-ਪ੍ਰੇਤਾਂ ਦੀ ਹੋਂਦ ਨੂੰ ਸਾਬਤ ਕਰ ਸਕੇ ਤਾਂ ਉਹ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਰੱਖਿਆ ਇੱਕ ਲੱਖ ਰੁ. ਦਾ ਇਨਾਮ ਜਿੱਤ ਸਕਦਾ ਹੈ ਜੋ ਕਿ ਅਜੇ ਤੱਕ ਕੋਈ ਨਹੀਂ ਜਿੱਤ ਸਕਿਆ। ਉਹ ਲੋਕ ਜੋ ਸਿਰ ਘੁਮਾਉਣ, ਬਦਲੀ ਹੋਈ ਅਵਾਜ਼ 'ਚ ਬੋਲਣ ਵਰਗੀਆਂ ਹੋਰ ਵੀ ਅਜੀਬ ਹਰਕਤਾਂ ਕਰਦੇ ਹਨ ਉਹ ਮਾਨਸਿਕ ਰੋਗੀ ਹੁੰਦੇ ਹਨ। ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇਹ ਗੱਲ ਸਾਬਤ ਕਰਕੇ ਦਿਖਾ ਦਿੱਤੀ ਹੈ ਕਿ ਅਜਿਹੇ ਰੋਗੀਆਂ ਦਾ ਮਨੋਵਿਗਿਆਨਕ ਢੰਗ ਨਾਲ ਇਲਾਜ ਕੀਤਾ ਜਾ ਸਕਦਾ ਹੈ।



## ਹਾਏ, ਹਾਏ ! ਕਿ ਰੱਬਾਂ ਖਾ ਲਿਆ

*ਇੰਦਰਜੀਤ ਕਮਲ*

ਆਓ ਤਰਕ ਦੀ ਗੱਲ ਕਰ ਲਈਏ।
ਮਸਲੇ ਆਪਣੇ ਹੱਲ ਕਰ ਲਈਏ।
ਜ਼ਿੰਦਗੀ ਆਪਣੀ ਵੱਲ ਕਰ ਲਈਏ।
ਆਪਾ ਬਹੁਤ ਲੁਟਾ ਲਿਆ।
ਹਾਏ, ਹਾਏ ! ਕਿ ਰੱਬਾਂ ਖਾ ਲਿਆ।
ਮਿੱਟੀ ਦੀ ਆਪੇ ਘੜ ਮੂਰਤ
ਆਪ ਤੋਂ ਥੋੜ੍ਹੀ ਸੋਹਣੀ ਸੂਰਤ।
ਕਹਿੰਦਾ ਪੂਰੀ ਕਰੋ ਜਰੂਰਤ।
ਆਪੇ ਆਪਣੇ ਹੱਥੀਂ ਘੜਕੇ,
ਉਹਨੂੰ ਰੱਬ ਬਣਾ ਲਿਆ।
ਹਾਏ................................ ।
ਫਿਰਕੂ ਨ੍ਹੇਰੀ ਇਹ ਚਲਾਵਣ।
ਭਾਈਆਂ ਹੱਥੋਂ ਭਾਈ ਮਰਾਵਣ।
ਆਪ ਤਾਂ ਐਸ਼ੀ ਮਹਿਲ ਬਨਾਵਣ।
ਜਿਹੜਾ ਕੁੱਲੀ ਨੂੰ ਪਿਆ ਤਰਸੇ।
ਉਹਨੂੰ ਪਿੱਛੇ ਲਾ ਲਿਆ।
ਹਾਏ................................ ।
ਡੇਰੇ ਐਸ਼ ਪ੍ਰਸਤੀ ਦੇ ਨੇ।
ਢੰਗ ਇਹ ਸ਼ੋਹਰਤ ਸਸਤੀ ਦੇ ਨੇ।
ਬਾਬੇ ਤਾਂ ਵਿੱਚ ਮਸਤੀ ਦੇ ਨੇ।
ਆਪਾਂ ਇਹਨਾਂ ਪਿੱਛੇ ਲੱਗਕੇ,
ਝੁੱਗਾ ਚੌੜ ਕਰਾ ਲਿਆ।
ਹਾਏ................................ ।
ਹੁੰਦੇ ਨੇ ਇਹ ਬੰਦੇ ਚਾਲੂ।
ਲਗਦੇ ਨੇ ਪਰ ਬੜੇ ਦਿਆਲੂ।
ਲੋਕ ਬੁਲਾਵਣ ਕਹਿ ਕ੍ਰਿਪਾਲੂ।
ਮਿੱਠੀਆਂ ਮਿੱਠੀਆਂ ਗੱਲਾਂ ਕਰਕੇ,
ਇਹਨਾਂ ਨੇ ਭਰਮਾ ਲਿਆ।
ਹਾਏ................................ ।
ਨਸ਼ਾ ਧਰਮ ਦਾ ਸਭ ਤੋਂ ਮਾੜਾ।
ਆਪਸ ਵਿੱਚ ਵਧਾਏ ਪਾੜਾ।
ਪੈਦਾ ਕਰਦਾ ਮਨ ਵਿੱਚ ਸਾੜਾ।
ਇਹਦੇ ਕੋਲੋਂ ਮੁਕਤੀ ਪਾਓ,
ਕੈਸਾ ਨਸ਼ਾ ਲਗਾ ਲਿਆ
ਹਾਏ, ਹਾਏ ! ਕਿ ਰੱਬਾਂ ਖਾ ਲਿਆ।

## ਮਿੱਤਰਾ ! ਬਣਕੇ ਸੰਤ ਲੋਕਾਂ ਨੂੰ ਲੁੱਟ ਕੇ ਖਾਵਾਂਗੇ

*ਹਰਦੀਪ ਸਿੰਘ 'ਬਰੀਕੇ'*

ਜੇ ਪੱਲੇ ਹੈਲੀ ਧੇਲਾ, ਤਾਂ ਫਿਰ ਕਾਹਦਾ ਮਿੱਤਰਾ ਮੇਲਾ,
ਜੇ ਬੁੱਲ੍ਹੇ ਲੁੱਟਣੇ ਯਾਰਾ, ਬਣਜਾ ਇਸ ਗੁਰੂ ਦਾ ਚੇਲਾ।
ਹੋਊ ਦਾਗ ਕੋਈ ਨਾ ਲੱਗਿਆ, ਬਾਣਾ ਚਿੱਟਾ ਪਾਵਾਂਗੇ।,
ਮਿੱਤਰਾ ਬਣਕੇ ਸੰਤ ਲੋਕਾਂ ਨੂੰ ਲੁੱਟ ਕੇ ਖਾਵਾਂਗੇ।

ਮੇਰਾ ਗੁਰੂ ਭੁੱਖਾ ਕਈ ਦਿਨ ਤੋਂ, ਇਹ ਪ੍ਰਚਾਰ ਕਰਾਈਂ ਤੂੰ,
ਪਰ ਇੱਕ ਤੰਦੂਰੀ ਭੁੱਲੀਂ ਨਾ, ਹਰ ਸ਼ਾਮ ਲਿਆਈ ਤੂੰ।
ਭੋਰੇ ਦੇ ਵਿੱਚ ਵਿਸਕੀ ਦੇ ਨਾਲ ਪੈੱਗ ਬਣਾਵਾਂਗੇ,
ਮਿੱਤਰਾ ਬਣਕੇ ਸੰਤ........................................ ।

ਮਾਇਆ ਨੂੰ ਹੱਥ ਨੀ ਲਾਉਂਦੇ, ਇਹੋ ਗੱਲ ਉਡਾਈਂ ਤੂੰ,
ਜਦ ਜਨਤਾ ਟੇਕੂ ਮੱਥਾ, ਤੈਹਾਂ ਸਿੱਧੀਆਂ ਲਾਈਂ ਤੂੰ।
ਫਿਰ ਏ. ਸੀ. ਵਾਲੀ ਕਾਰ ਕੋਈ 'ਫੌਰਨ' ਚੋਂ ਮੰਗਵਾਵਾਂਗੇ,
ਮਿੱਤਰਾ ਬਣਕੇ ਸੰਤ........................................ ।

ਸੰਤ ਬਣਕੇ ਵੀ ਇੱਕ ਮੇਰੀ, ਚੇਲਿਆ ਆਦਤ ਜਾਣੀ ਨਾ,
ਤੱਕੂਗਾਂ ਜੋਬਨ ਜੀਹਨੇ, ਸਿਰ ਤੇ ਚੁੰਨੀ ਤਾਣੀ ਨਾ।
ਇਸ ਕੰਮ ਲਈ ਆਸਣ ਉੱਚੇ ਥਾਂ ਤੇ ਲਗਾਵਾਂਗੇ,
ਮਿੱਤਰਾ ਬਣਕੇ ਸੰਤ........................................ ।

ਕੋਈ ਆਪਣਾ ਕੀ ਵਿਗਾੜੂ, ਜੋ ਕੀਤੇ ਧੰਦੇ ਕਾਲੇ ਨੇ,
ਜਦ ਆਪਣੇ ਨਾਲ ਲੱਗ ਜੂ, ਸੰਤ 'ਬਰੀਕੇ' ਵਾਲੇ ਨੇ।
ਫਿਰ ਵੀ ਔਖੇ ਵੇਲੇ ਲਈ ਗੰਨਮੈਨ ਖੜ੍ਹਾਂਵਾਂਗੇ,
ਮਿੱਤਰਾ ਬਣਕੇ ਸੰਤ........................................ ।



## ਜੋ ਮਰਕੇ ਵੀ ਜਿਉਂਦਾ ਹੈ

ਜੁਲਾਈ 1995 ਵਿੱਚ ਹਿੰਦੁਸਤਾਨ ਦੀਆਂ ਸਾਰੀਆਂ ਅਖਬਾਰਾਂ ਵਿੱਚ ਇਹ ਖਬਰ ਬੜੇ ਮਾਣ ਨਾਲ ਪੜ੍ਹੀ ਗਈ ਸੀ ਕਿ ਆਲ ਇੰਡੀਆ ਇੰਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਨਵੀਂ ਦਿੱਲੀ ਦੇ ਡਾਕਟਰ ਵੇਣੂ ਗੋਪਾਲ ਤੇ ਉਸਦੀ ਟੀਮ ਦਿਲ ਟ੍ਰਾਂਸਪਲਾਂਟ ਕਰਨ ਦਾ ਪਹਿਲਾ ਸਫ਼ਲ ਉਪ੍ਰੇਸ਼ਨ ਕਰਨ ਵਿੱਚ ਸਫ਼ਲ ਹੋ ਗਈ ਹੈ। ਇਹ ਸਚਮੁੱਚ ਹੀ ਡਾਕਟਰੀ ਵਿਗਿਆਨ ਵਿੱਚ ਸਾਡੀ ਇੱਕ ਮਾਣਯੋਗ ਪ੍ਰਾਪਤੀ ਹੈ। ਪਰ ਇਸ ਖਬਰ ਦਾ ਇੱਕ ਹੋਰ ਵੀ ਮਾਣਯੋਗ ਪਹਿਲੂ ਹੈ ਜਿਸ ਵੱਲ ਕਿਸੇ ਦਾ ਧਿਆਨ ਨਹੀਂ ਗਿਆ। ਉਹ ਵਿਅਕਤੀ ਕੌਣ ਸੀ ਜਿਸ ਦਾ ਦਿਲ ਟ੍ਰਾਂਸਪਲਾਂਟ ਕਰਕੇ ਕਿਸੇ ਮਰ ਰਹੇ ਮਰੀਜ਼ ਨੂੰ ਲਗਾਇਆ ਗਿਆ ਸੀ ? ਕੀ ਉਸ ਵਿਅਕਤੀ ਨੇ ਸਿਰਫ਼ ਆਪਣਾ ਦਿਲ ਹੀ ਦਾਨ ਕੀਤਾ ਸੀ ਜਾਂ........?

ਸ੍ਰੀ ਚੰਨਣ ਲਾਲ ਜੀ 18 ਜੁਲਾਈ 1995 ਨੂੰ ਘਰ ਵਿੱਚ ਉਸਾਰੀ ਦੇ ਕੰਮ ਦੀ ਨਿਗਰਾਨੀ ਕਰਦੇ ਹੋਏ ਅਚਾਨਕ ਛੱਤ ਤੋਂ ਥੱਲੇ ਡਿੱਗ ਪਏ। ਡਾਕਟਰਾਂ ਨੇ ਉਹਨਾਂ ਨੂੰ brain-dead ਘੋਸ਼ਿਤ ਕਰ ਦਿੱਤਾ। ਸ੍ਰੀ ਮਤੀ ਚੰਨਣ ਲਾਲ ਦੀ ਸਹੇਲੀ ਸ੍ਰੀ ਮਤੀ ਅਰੋੜਾ ਦੇ ਭਰਾ ਸ੍ਰੀ ਓ. ਪੀ. ਨਾਰੰਗ ਦੀ ਮੌਤ ਅਜੇ 10 ਦਿਨ ਪਹਿਲਾਂ ਹੀ ਹੋਈ ਸੀ। ਉਸਨੇ ਵੀ ਆਪਣੇ ਭਰਾ ਬਾਰੇ ਅਜਿਹਾ ਹੀ ਫੈਸਲਾ ਲਿਆ ਸੀ। ਉਹਨਾਂ ਦੀ ਪ੍ਰੇਰਣਾ ਸਦਕਾ ਹੀ ਸ੍ਰੀਮਤੀ ਚੰਨਣ ਲਾਲ ਨੇ ਆਪਣੇ ਮ੍ਰਿਤਕ ਪਤੀ ਦੇ ਸਾਰੇ ਮਹੱਤਵਪੂਰਣ ਅੰਗ ਦਾਨ ਕਰਨ ਦਾ ਫੈਸਲਾ ਕਰ ਲਿਆ।

ਸ੍ਰੀ ਚੰਨਣ ਲਾਲ ਜੀ ਦਾ ਦਿਲ 22 ਸਾਲ ਦੇ ਦਿਨੇਸ਼ ਨੂੰ ਸਫ਼ਲਤਾਪੂਰਵਕ ਲਗਾ ਦਿੱਤਾ ਗਿਆ। ਮੇਰਠ ਦੇ 30 ਸਾਲਾ ਡਾਕਟਰ ਰਾਕੇਸ਼ ਯਾਦਵ ਤੇ ਗਾਜ਼ੀਆਬਾਦ ਦੀ 56 ਸਾਲਾ ਰੇਖਾ ਘੋਸ਼ ਦੇ ਗੁਰਦੇ ਫੇਲ੍ਹ ਹੋ ਜਾਣ ਕਾਰਣ ਉਹਨਾਂ ਨੂੰ ਡਾਇਲਸਿਜ਼ ਤੇ ਰੱਖਿਆ ਹੋਇਆ ਸੀ। ਉਹਨਾਂ ਦੋਹਾਂ ਦੀ ਜਾਨ ਸ੍ਰੀ ਚੰਨਣ ਲਾਲ ਜੀ ਦੇ ਗੁਰਦੇ ਲਗਾ ਦਿੱਤੇ ਜਾਣ ਕਾਰਣ ਬਚਾਈ ਜਾ ਸਕੀ। ਦੋ ਅੰਨ੍ਹੇ ਵਿਅਕਤੀਆਂ ਨੂੰ ਸ੍ਰੀ ਚੰਨਣ ਲਾਲ ਜੀ ਦੀ ਇੱਕ ਇੱਕ ਅੱਖ ਦਾ ਕੋਰਨੀਆ ਲਗਾਏ ਜਾਣ ਕਾਰਨ ਉਹ ਇਸ ਦੁਨੀਆਂ ਨੂੰ ਦੇਖ ਸਕਣ ਦੇ ਯੋਗ ਹੋ ਗਏ। ਉਸਦਾ ਜਿਗਰ ਇੱਕ ਹੋਰ ਮਰੀਜ਼ ਦੀ ਜਾਨ ਬਚਾਉਣ ਵਿੱਚ ਸਹਾਈ ਹੋਇਆ। ਜਿਸ ਮਰੀਜ਼ ਨੂੰ ਉਸਦੇ ਫੇਫੜੇ ਟ੍ਰਾਂਸਪਲਾਂਟ ਕਰਨੇ ਸਨ ਉਹ ਮਰੀਜ਼ ਹੀ ਸਮੇਂ ਸਿਰ ਨਾ ਪਹੁੰਚ ਸਕਿਆ. ਜਿਸ ਕਾਰਨ ਫੇਫੜੇ ਟ੍ਰਾਂਸਪਲਾਂਟ ਨਾ ਕੀਤੇ ਜਾ ਸਕੇ।

ਇਸ ਹਸਪਤਾਲ ਦੇ ਡਾਕਟਰਾਂ ਮੁਤਾਬਿਕ ਇਹ ਆਪਣੀ ਕਿਸਮ ਦਾ ਪਹਿਲਾ ਤੇ ਅਨੋਖਾ ਕੇਸ ਹੈ ਜਿਸ ਵਿੱਚ ਇੱਕੋ ਦਾਨੀ ਦੇ ਲਗਭਗ ਸਾਰੇ ਮਹੱਤਵਪੂਰਣ ਅੰਗ ਸਫ਼ਲਤਾਪੂਰਵਕ ਟ੍ਰਾਂਸਪਲਾਂਟ ਕਰ ਦਿੱਤੇ ਗਏ ਸਨ। ਰਾਜਨੀਤੀ ਵਿਗਿਆਨ ਅਤੇ ਸਮਾਜ ਵਿਗਿਆਨ ਵਿੱਚ ਐਮ. ਏ. ਅਤੇ ਲੇਬਰ ਲਾਅਜ਼ ਦਾ ਡਿਪਲੋਮਾ ਪ੍ਰਾਪਤ ਸ੍ਰੀ ਚੰਨਣ ਲਾਲ ਜੀ ਮਰ ਕੇ ਵੀ ਕਦੀ ਨਹੀਂ ਮਰਨਗੇ। ਅੱਜ ਲੋੜ ਹੈ ਕਿ ਇਹ ਦੇਹ ਦਾਨ ਦਾ ਸੁਨੇਹਾ ਅਸੀਂ ਘਰ ਘਰ ਲੈ ਕੇ ਜਾਈਏ।

*ਪੇਸ਼ਕਸ਼–ਭਾਰਤ ਭੂਸ਼ਨ, ਲਾਂਬੜਾ*

| If Undelivered please return to :- | **Book Post** |
|---|---|
| Tarksheel | (PRINTED MATTER) |
| 59/11, Jawahar Nagar | To.................................... |
| Ludhiana | .................................... |
| | .................................... |
| | .................................... |